# ਦਸਮ ਗ੍ਰੰਥ ਬਾਰੇ

ਸਾਡੇ ਪੁਰਾਤਨ ਸਾਹਿਤ ਸ਼ਾਸਤ੍ਰੀ ਅਲੋਪ ਹੋ ਰਹੇ ਹਨ ਜੋ ਪ੍ਰਾਚੀਨ ਸਾਹਿਤ ਦੇ ਪ੍ਰਤੀਕਾਤਮਕ ਸਰੂਪ ਦੀ ਸਹੀ ਪਛਾਣ ਤੇ ਵਿਆਖਿਆ ਕਰ ਸਕਦੇ ਸਨ, ਕਿਉਂਕਿ ਬਹੁਤਾ ਪੁਰਾਤਨ ਸਾਹਿਤ ਰੂਪਕਾਂ, ਪ੍ਰਤੀਕਾਂ ਤੇ ਬਿੰਬਾਂ ਆਦਿ ਦੇ ਆਸਰੇ ਹੀ ਚਲਦਾ ਹੈ ਜਿਨ੍ਹਾਂ ਦੀ ਪਛਾਣ ਨਵੀਂ ਪੀੜ੍ਹੀ ਨੂੰ ਭੁਲਦੀ ਜਾ ਰਹੀ ਹੈ। ਅਜੇਹੇ ਗਿਆਨ ਦੇ ਅਭਾਵ ਕਾਰਨ ਆਮ ਲੋਕ ਪੁਰਾਤਨ ਗ੍ਰੰਥਾਂ ਨੂੰ ਸਮਝਣੋਂ ਅਸਮਰਥ ਹੋ ਰਹੇ ਹਨ ਤੇ ਦਸਮ ਗ੍ਰੰਥ ਅਜੇਹੇ ਅਗਿਆਨ ਦਾ ਹੀ ਸ਼ਿਕਾਰ ਹੈ। ਅਮਰ ਭਾਰਤੀ ਜੀ ਨੇ ਚਰਿਤ੍ਰੋਪਾਖਯਾਨ ਦੇ ੪੦੫ ਛੰਦਾਂ ਵਾਲੇ ਅੰਤਿਮ ਚਰਿਤ੍ਰ ਦੀ ਸਵਿਸਤ੍ਰਿਤ ਵਿਆਖਿਆ ਕਰਕੇ ਦਰਸਾ ਦਿੱਤਾ ਹੈ ਕਿ ਗੁਰੂ ਸਾਹਿਬ ਦਾ ਅੰਤਰੀਵ ਭਾਵ ਕੀ ਹੈ।

ਕਮਾਲ ਦੀ ਗੱਲ ਇਹ ਹੈ ਕਿ ਸਤਿਗੁਰਾਂ ਇਸ ਗ੍ਰੰਥ ਵਿਚ ਮੁਢਲਾ ਤੇ ਅੰਤਲਾ ਚਰਿਤ੍ਰ ਭਗਵਤੀ ਦੇਵੀ ਦਾ ਲਿਖ ਕੇ ਇਸ ਨੂੰ ਅਜੀਬ ਤਰ੍ਹਾਂ ਧਾਰਮਿਕ ਸਰੂਪ ਦੇਣ ਦਾ ਜਤਨ ਕੀਤਾ ਹੈ। ਮੈਂ ਚਾਹਾਂਗਾ ਕਿ ਵਿਦਵਾਨ ਅਮਰ ਭਾਰਤੀ ਮੁਢਲੇ ੫੮ ਛੰਦਾਂ ਵਾਲੇ ਚਰਿਤ੍ਰ ਦੀ ਨਾਇਕਾ ਜਗਦੰਬਾ (ਜਗਤ ਮਾਤਾ) ਦਾ ਵੀ ਵਖਿਆਣ ਕਰ ਦੇਣ ਤਾਂ ਕਿ ਪਾਠਕ ਜਾਣ ਸਕਣ ਕਿ ਸਤਿਗੁਰਾਂ ਦੀ ਮੁਰਾਦ ਕਿਸ ਸ੍ਰਿਸ਼ਟੀ-ਜਨਨੀ ਤੋਂ ਹੈ। ਇਹ ਇਕ ਐਸੀ ਵਿਸ਼ਵ-ਸੱਤਾ ਹੈ ਜੋ ਸਭ ਦੀ ਕਰਨ ਕਰਾਵਨ ਹਾਰ ਹੈ। ਕਰਤਾ ਪੁਰਖ ਦਾ ਮਾਤ੍ਰੀ ਸੁਰੂਪ ਪੁਰਖ ਪ੍ਰਧਾਨ ਵਰਤਾਰੇ ਵਿਚ ਕਿਤੇ ਕਿਤੇ ਦਿਖਾਈ ਦੇਂਦਾ ਹੈ ਜਦੋਂ ਕਿ ਪੁਰਾਤਨ ਮੰਨਤਾ ਵਿਚ ਇਸ ਨੂੰ ਵਿੱਸ਼ੇਸ਼ ਅਸਥਾਨ ਪ੍ਰਾਪਤ ਸੀ। ਸ੍ਰੀ ਦਸਮੇਸ਼ ਵਾਰ ਦੁਰਗਾ ਕੀ ਵਿਚ ਸਾਫ ਕਹਿੰਦੇ ਹਨ—"ਤੈਂ ਹੀ ਦੁਰਗਾ ਸਾਜ ਕੈ ਦੈਂਤਾਂ ਦਾ ਨਾਸ ਕਰਾਇਆ।" ਇਸ ਤੋਂ ਪਰਗਟ ਹੈ ਕਿ ਉਹ ਪਰਮ ਸੱਤਾ, ਦੁਰਗਾ ਵਰਗੀਆਂ ਅਨੇਕਾਂ ਦੇਵੀਆਂ ਦੀ ਸਿਰਜਨਹਾਰ ਹੈ। ਇਸੇ ਨੂੰ ਗੁਰੂਆਂ 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ'—ਕਹਿ ਕੇ ਗਾਇਆ ਹੈ।

—ਪ੍ਰੋ. ਪਿਆਰਾ ਸਿੰਘ ਪਦਮ

'ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ' ਸੰਬੰਧੀ ਸੰਪਾਦਕ 'ਆਰਸੀ' ਦੇ ਨਾਮ ਜੂਨ 1997 ਵਿਚ ਪ੍ਰਕਾਸ਼ਤ ਚਿੱਠੀ ਦੇ ਅੰਸ਼।

## ਅਸੀਸ

ਪ੍ਰਸੰਨਤਾ ਵਾਲੀ ਗੱਲ ਹੈ, ਕਿ ਭਾਰਤੀ ਜੀ ਨੇ ਗੁਰਬਾਣੀ 'ਚੋਂ ਚੰਡੀ ਦੀ ਵਾਰ, ਅਜਪਾ ਜਾਪ, ਖੰਡਾ ਆਦਿ ਪੱਖਾਂ ਤੇ ਖੋਜ ਸ਼ੁਰੂ ਕੀਤੀ ਹੈ। ਇਹ ਪੱਖ ਹੁਣ ਤਕ ਆਮ ਕਰਕੇ ਖੋਜੀਆਂ ਵੱਲੋਂ ਅਨਗੌਲਿਆ ਹੀ ਰਿਹਾ ਹੈ। ਗੁਰਬਾਣੀ ਜੀਵਨ ਦਾ ਆਧਾਰ ਹੈ, ਇਸ ਆਧਾਰ ਨੂੰ ਸਮਝਨ ਦਾ ਯਤਨ ਕਰਨਾ ਚਾਹੀਦਾ ਹੈ।

ਭਾਵੇਂ ਭਾਰਤੀ ਜੀ ਨੇ ਦੁਨਿਆਵੀ ਸਾਹਿਤ ਦਾ ਅਧਿਐਨ ਬਹੁਤ ਕੀਤਾ ਹੈ, ਪਰ ਅਧਿਆਤਮਕ ਸਾਹਿਤ ਵਿਚ ਇਨ੍ਹਾਂ ਦੀ ਵਿਸ਼ੇਸ਼ ਰੁਚੀ ਰਹੀ ਹੈ ਅਤੇ ਇਸ ਬਾਰੇ ਉਹਨਾਂ ਦੀ ਸੋਚ ਅਤੇ ਲੇਖ ਨਵੇਕਲੇ ਹੁੰਦੇ ਹਨ।

ਇਨ੍ਹਾਂ ਨੇ ਸਾਰੇ ਅਧਿਐਨ ਤੇ ਲੇਖਨ ਰਾਹੀਂ ਆਪਣੇ ਨਾਮ ਨੂੰ ਸਾਰਥਕ ਕੀਤਾ ਹੈ।

ਕੁਝ ਸਮਾਂ ਪਹਿਲਾਂ ਇਉਂ ਲਗਦਾ ਸੀ ਕਿ ਭਾਰਤੀ ਜੀ ਸ਼ਾਇਦ ਤੁਰ ਚੱਲੇ ਹਨ, ਕਿਰਪਾ ਹੋਈ ਉਹ ਬਚ ਗਏ। ਸਤਿਗੁਰੂ ਜੀ ਮੇਹਰ ਕਰਨ ਇਹਨਾਂ ਨੂੰ ਏਸੇ ਸੋਚ ਤੇ ਖੋਜ ਉਪਰ ਹੋਰ ਕੰਮ ਕਰਨ ਦਾ ਬਲ ਬਖਸ਼ਣ।

**—ਸਤਿਗੁਰੂ ਜਗਜੀਤ ਸਿੰਘ**

## ਮਨ ਮਾਲੀ ਜਗਿਆਸਾ ਮਾਲਣ

ਵੇਦ ਦੀਆਂ ਕੁਝ ਰਿਚਾਆਂ ਵਿਚ ਬੜੇ ਸਪਸ਼ਟ ਸੰਕੇਤ ਮਿਲਦੇ ਹਨ—ਕਿ ਅੰਤਰ ਜਗਿਆਸਾ ਜਦੋਂ ਰਗ਼ਾਂ ਵਿਚ ਧੜਕਣ ਲੱਗ ਪਵੇ, ਤਾਂ ਵੇਦ-ਵਾਣੀ ਦੇ ਅਰਥ ਸਾਰੇ ਕੱਜਣ ਉਤਾਰਕੇ ਆਪਣਾ ਦੀਦਾਰ ਦੇਂਦੇ ਹਨ...

ਰਿਕ ਲਫ਼ਜ਼ ਅਭੌਤਿਕ ਪਹਿਲੂ ਦਾ ਪ੍ਰਤੀਕ ਹੁੰਦਾ ਹੈ, ਤੇ ਯਜੁ ਲਫ਼ਜ਼ ਭੌਤਿਕ ਪਹਿਲੂ ਦਾ। ਦੋਹਾਂ ਪਹਿਲੂਆਂ ਵਿਚ ਦੇਵਤਾ ਵਿਚਰਦੇ ਹਨ...

ਦੇਵਤਾ ਲਫ਼ਜ਼ ਤੱਤ ਵਾਸਤੇ ਹੁੰਦਾ ਹੈ। ਤੇ ਦੇਵਤੇ ਕਾਇਨਾਤੀ ਤੱਤਾਂ ਦਾ ਵਿਗਿਆਨ ਹਨ। ਇਹ ਦੇਵਤਾਵਾਦ ਬ੍ਰਹਮੰਡ ਦੇ ਸ਼ਕਤੀ ਕਣਾਂ ਦੀ ਲੀਲ੍ਹਾ ਹੈ...

ਪਰ ਏਸ ਵਿਗਿਆਨ ਦੀ ਆਤਮਾ ਓਦੋਂ ਖਿੜਦੀ ਹੈ, ਜਦੋਂ ਮਨ ਮਾਲੀ ਹੋ ਜਾਏ, ਤੇ ਜਗਿਆਸਾ ਮਾਲਣ...

ਵੇਦ-ਰਿਚਾਆਂ ਵ੍ਰਿਚ ਸਿੱਧੇ ਸੰਕੇਤ ਲਭਦੇ ਹਨ ਕਿ ਜੋ ਸਿਰਫ਼ ਕਰਮਕਾਂਡ ਦੀਆਂ ਵਿਧੀਆਂ ਵਿਚ ਉਲਝ ਕੇ ਰਹਿ ਜਾਂਦੇ ਹਨ, ਉਨ੍ਹਾਂ ਲਈ ਵੇਦ-ਵਾਣੀ ਦੀ ਕਾਮਧੇਨ ਬਾਂਝ ਹੋ ਜਾਂਦੀ ਹੈ। ਅਰਥ ਆਪਣਾ ਦੀਦਾਰ ਨਹੀਂ ਦੇਂਦੇ...

ਭਾਰਤੀ ਜੀ ਨੇ ਏਸ ਪਹਿਲੂ ਨੂੰ ਅੰਤਰ ਤਕ ਜਾਣਿਆ ਹੈ, ਏਸੇ ਲਈ ਲਿਖ ਸਕੇ ਹਨ—"ਤ੍ਰਿਆ ਚਰਿਤ੍ਰਾਂ ਵਿਚ ਪਹਿਲਾ ਚਰਿਤ੍ਰ, ਪਰਮ ਸ਼ਕਤੀ ਦੇਵੀ ਭਗੌਤੀ ਦੇ ਪਰਾ ਰੂਪ ਦਾ ਹੈ। ਉਸ ਤੋਂ ਬਾਅਦ ਦੂਜੇ ਚਰਿਤ੍ਰ ਤੋਂ ਲੈ ਕੇ ਚਾਰ ਸੌ ਚੌਥੇ ਤਕ, ਪਦਾਰਥਕ, ਯਾਨਿ ਭੌਤਿਕ ਸੰਸਾਰ ਹੈ"—ਇਸ ਤੋਂ ਲਗਦਾ ਹੈ ਕਿ ਭਾਰਤੀ ਜੀ ਨੇ ਰਿਕ ਲਫ਼ਜ਼ ਦੇ ਅਰਥ ਵੀ ਪਛਾਣੇ ਹਨ, ਤੇ ਯਜੁ ਲਫ਼ਜ਼ ਦੇ ਵੀ। ਤੇ ਦੋਹਾਂ ਪਹਿਲੂਆਂ ਨੂੰ 'ਮਨੋ ਬਿਰਤੀਆਂ ਦੇ ਪ੍ਰਗਟਾਵੇ ਦੇ ਨਾਨਾ ਰੂਪ' ਆਖਿਆ ਹੈ। ਇਹ ਕਾਇਨਾਤੀ ਤੱਤਾਂ ਦਾ ਵਿਗਿਆਨ ਹੈ, ਜੋ ਮਨੋਬਿਰਤੀਆਂ ਦੇ ਪ੍ਰਗਟਾਵੇ ਨੂੰ ਅਨੇਕ ਰੂਪ ਦੇਂਦਾ ਹੈ...

ਦਸਮ ਗ੍ਰੰਥ ਦੇ ਅੰਤਿਮ ਚਰਿਤ੍ਰ ਨੂੰ ਭਾਰਤੀ ਜੀ ਨੇ ਕੁੰਡਲਿਨੀ ਰਹੱਸ ਆਖਿਆ ਹੈ,

ਜੋ ਕਾਲ ਦੇ ਅਕਾਲ ਨਾਲ ਮਿਲਣ ਦੀ ਆਰਜ਼ੂ ਲੈ ਕੇ ਹਰ ਸਥੂਲ ਕਾਇਆ ਵਿਚ ਹੁੰਦਾ ਹੈ...

ਏਸੇ ਮੂਰਛਿਤ ਸ਼ਕਤੀ ਦੇ ਜਾਗਣ ਨੂੰ ਕਾਟਵੇਂ ਯੋਗੀ 'ਸਪਤ ਗਿਆਨ ਭੂਮਿਕਾ' ਆਖਦੇ ਹਨ, ਤੇ ਸ੍ਰੀ ਅਰਬਿੰਦੂ ਏਸੇ ਨੂੰ 'ਸੱਚ ਦੀ ਸੱਤ ਤਹੀ ਚੇਤਨਾ' ਆਖਦੇ ਹਨ।

ਭਾਰਤੀ ਜੀ ਨੇ ਆਪਣੇ ਇਸ ਪਹਿਲੇ ਲੇਖ ਨੂੰ ਗੱਲ ਬਾਤੀ ਰੂਪ ਵਿਚ ਰੱਖ ਕੇ, ਆਮ ਲੋਕਾਂ ਦੀ ਜਾਣਕਾਰੀ ਲਈ, ਇਕ ਸੌਖ ਪੈਦਾ ਕੀਤਾ ਹੈ—ਕਿ ਏਸ ਗਿਆਨ ਦੇ ਕੁਝ ਕਣ ਲੋਕਾਂ ਦੀ ਜਾਣਕਾਰੀ ਤਕ ਅੱਪੜ ਜਾਣ!

ਸਦੀਆਂ ਤੋਂ ਇਕ ਦੁਖਾਂਤ ਚਲਾ ਔਂਦਾ ਹੈ ਕਿ ਗਿਆਨ ਦੀ ਸੰਸਥਾਈ ਸੂਰਤ ਮਨ ਮਸਤਕ ਨੂੰ ਸੀਮਾ ਮੁਕਤ ਨਹੀਂ ਹੋਣ ਦੇਂਦੀ। ਤੇ ਅਰਜਿਤ ਗਿਆਨ ਅਖ਼ੀਰ ਤੜਪ ਕੇ ਰਹਿ ਜਾਂਦਾ ਹੈ—'ਅਫਲ ਜਾਂਦੇ ਨੂੰ ਇਕ ਫਲ ਲੱਗੇ!' —ਪਰ ਇਹ ਬੀਜ ਜਦੋਂ ਤਕ ਅਨੁਭਵ ਦੀ ਮਿੱਟੀ ਵਿਚੋਂ ਨਹੀਂ ਉਗਦੇ, ਕੋਈ ਫਲ ਕਿਸੇ ਨੂੰ ਦਰਸ਼ਨ ਨਹੀਂ ਦੇਂਦਾ। ਭਾਰਤੀ ਜੀ ਦਾ ਭਲਾ ਹੋਵੇ ਕਿ ਉਨ੍ਹਾਂ ਦੀ ਖੋਜ ਨੇ ਕਾਲੀ ਦਾ ਉਹ ਸਰੂਪ ਸਾਹਮਣੇ ਆਂਦਾ ਹੈ, ਜੋ ਸਾਧਕਾਂ ਨੇ, ਨਿਰਾਕਾਰ, ਕਾਲਾਤੀਤ, ਤੇ ਗੁਣਾਤੀਤ ਸ਼ਕਤੀ ਕਣਾਂ ਨੂੰ ਸਾਕਾਰ ਸੱਤਾ ਦੇ ਰੂਪ ਵਿਚ ਵੇਖਿਆ ਸੀ। ਤੇ ਉਹਨੂੰ ਮਾਂ ਆਖਕੇ ਉਹਦੇ ਦਿੱਬ ਰੂਪ ਨੂੰ ਪ੍ਰਤੀਕ ਮੂਰਤੀ ਦਾ ਰੂਪ ਦਿੱਤਾ ਸੀ। ਭਾਰਤੀ ਜੀ ਨੇ ਉਹਦੀ ਹਰ ਮੁਦ੍ਰਾ ਦੀ ਵਿਆਖਿਆ ਕੀਤੀ ਹੈ...

ਤੱਤ-ਵਿਗਿਆਨ ਦਾ ਦੂਸਰਾ ਨਾਂ ਦੇਵਤਾਵਾਦ ਹੈ...

ਪ੍ਰਤੀਕ-ਵਿਗਿਆਨ ਦੀ ਆਤਮਾ ਵਿਚ ਉਤਰ ਜਾਈਏ ਤਾਂ ਹਰ ਕਰਮਕਾਂਡ ਦਾ ਉਹ ਮੂਲ ਲੱਭਦਾ ਹੈ, ਜਿਹਦੀ ਪਛਾਣ ਨੇ, ਉਹਨੂੰ ਪ੍ਰਤੀਕ ਰੂਪ ਵਿਚ ਉਤਾਰਿਆ ਸੀ। ਜਿਵੇਂ—ਸੂਰਜ ਪੂਜਾ ਵੇਲੇ ਜੋ ਫੁਲ ਅਰਪਿਆ ਜਾਂਦਾ ਹੈ ਉਹ ਸਿਰਫ਼ ਜਵਾ ਕੁਸਮ ਕਿਉਂ ਹੁੰਦਾ ਹੈ? ਮੰਗਲ ਦੀ ਪੂਜਾ ਵੇਲੇ ਸਿਰਫ਼ ਲਾਲ ਕਨੇਰ ਕਿਉਂ ਅਰਪਿਤ ਹੁੰਦੀ ਹੈ? ਬੁੱਧ ਦੀ ਪੂਜਾ ਵੇਲੇ—ਅਸ਼ੋਕ, ਕਦਮ, ਪਾਟਲ, ਮੋਂਗਰਾ, ਕੁੰਦਕਲੀ ਤੇ ਸ਼ੈਖਾਵਲੀ ਦੇ ਫੁੱਲ ਕਿਉਂ ਅਰਪਿਤ ਹੁੰਦੇ ਹਨ? —ਏਸੇ ਤਰ੍ਹਾਂ ਹਰ ਦੇਵਤਾ ਵਿਚ ਜਿਸ ਤੱਤ ਦੀ ਪ੍ਰਧਾਨਤਾ ਹੁੰਦੀ ਹੈ, ਉਸੇ ਤੱਤ ਦੀ

ਪ੍ਰਧਾਨਤਾ ਵਾਲੇ ਫੁੱਲ ਚੁਣੇ ਜਾਂਦੇ ਹਨ, ਤਾਕਿ ਉਹ ਪ੍ਰਭਾਵ ਸੰਘਣਾ ਹੋ ਕੇ, ਵਗਦੀ ਵਾ ਵਿਚ ਵਿਚਰ ਸਕੇ, ਤੇ ਫੇਰ ਸਾਡੇ ਸਾਹਵਾਂ ਵਿਚ ਉਤਰ ਜਾਏ...

ਧਿਆਨ ਦੀ ਇਕ ਪਿਆਰੀ ਅਵਸਥਾ ਹੁੰਦੀ ਹੈ ਕਿ ਇਕ ਧੁਨਿ ਨਾਭੀ ਕੇਂਦਰ ਵਿਚੋਂ ਉੱਠ ਕੇ, ਹੋਠਾਂ ਦਾ ਜਾਪ ਬਣ ਕੇ, ਆਲੇ ਦੁਆਲੇ ਵਿਚ ਤਰੰਗਿਤ ਹੋ ਜਾਂਦੀ ਹੈ...

ਤੇ ਉਸ ਤੋਂ ਵੀ ਪਿਆਰੀ ਅਵਸਥਾ ਹੈ—ਜਦੋਂ ਉਹ ਧੁਨਿ ਹੋਠਾਂ ਵਿਚ ਫਰਕਦੀ ਅੰਤਰ ਮੁਖੀ ਹੋਣ ਲਗਦੀ ਹੈ...

ਤੇ ਸਭ ਤੋਂ ਉੱਚੀ ਅਵਸਥਾ ਹੈ, ਜਦੋਂ ਹੋਠ ਵੀ ਨਹੀਂ ਹਿਲਦੇ, ਤੇ ਉਹ ਧੁਨਿ ਅੰਤਰ ਵਿਚ ਉਤਰ ਕੇ ਪੂਰੇ ਵਜੂਦ ਵਿਚ ਤਰੰਗਿਤ ਹੋਣ ਲੱਗ ਪੈਂਦੀ ਹੈ...

ਏਸ ਅਵਸਥਾ ਤੇ ਆ ਕੇ ਸਭ ਵਿਧੀਆਂ ਪਿੱਛੇ ਰਹਿ ਜਾਂਦੀਆਂ ਹਨ। ਇਹ ਅਵਸਥਾ ਨਾਥ-ਵਾਣੀ ਵਿਚ 'ਗਗਨ ਸਿਸਰ ਮਹਿ ਬਾਲਕ ਬੋਲੇ, ਤਿਸਕਾ ਨਾਮ ਧਰੋਗੇ ਕੈਸਾ' ਵਾਲੀ ਅਵਸਥਾ ਹੈ। ਇਹੀ ਗੁਰੂ-ਵਾਣੀ ਵਿਚ 'ਅਜਪਾ ਜਪ' ਹੈ। ਇਹੀ ਸੂਫੀਆਂ ਦਾ ਉਹ ਮੁਕਾਮ ਹੈ, ਜਿੱਥੇ—'ਹਰ ਦਮ ਨਾਮ ਅੱਲਾਹ ਦਾ ਬਾਹੂ ਆਪੇ ਪਿਆ ਪੜ੍ਹੀਵੇ ਹੂ—'

ਭਾਰਤੀ ਜੀ ਦੇ ਚਿੰਤਨ ਦਾ ਇਹ ਸੰਗ੍ਰਹ ਬੜੇ ਬਾਰੀਕ ਵੇਰਵਿਆਂ ਵਿਚ ਉਤਰਦਾ, ਤਲਬ ਵਾਲਿਆਂ ਵਾਸਤੇ ਬੜਾ ਕੀਮਤੀ ਸੰਗ੍ਰਹ ਹੈ।

ਮੈਂ ਵਰ੍ਹਿਆਂ ਤੋਂ ਭਾਰਤੀ ਜੀਂ ਦੀ ਖੋਜ ਤੇ ਸਾਧਨਾ ਨੂੰ ਵੇਖਦੀ, ਅੱਜ ਉਨ੍ਹਾਂ ਨੂੰ ਆਪਣਾ ਡੂੰਘਾ ਆਦਰ ਪੇਸ਼ ਕਰਦੀ ਹਾਂ, ਕਿ ਉਨ੍ਹਾਂ ਦੇ ਮਨ ਮਾਲੀ ਤੇ ਜਗਿਆਸਾ ਮਾਲਣ ਨੇ ਰਲ ਕੇ, ਅੰਤਰ ਦੇ ਅਦੁੱਤੀ ਰੰਗ ਜਗਾ ਲਏ ਹਨ, ਤੇ ਉਨ੍ਹਾਂ ਦੇ ਅੱਖਰ ਉਨ੍ਹਾਂ ਦੀ ਮਹਿਕ ਵੰਡਣ ਲੱਗ ਪਏ ਹਨ...

ਤਲਬ ਵਾਲਿਆਂ ਨੂੰ ਇਹ ਪੁਸਤਕ ਮੁਬਾਰਕ ਹੋਵੇ !

—ਅੰਮ੍ਰਿਤਾ ਪ੍ਰੀਤਮ

## ਧੰਨਵਾਦ

ਇਹਨਾਂ ਰਸਾਲਿਆਂ ਦਾ ਜਿਨ੍ਹਾਂ ਨੇ ਇਹ ਲੇਖ ਪਹਿਲਾਂ ਛਾਪੇ ਹਨ।

| | |
|---|---|
| 1. ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ | 'ਆਰਸੀ', ਅਪ੍ਰੈਲ 1997<br>ਅਤੇ 'ਵਰਿਆਮ', ਅਪ੍ਰੈਲ 1997 |
| 2. ਖੰਡਾ | 'ਵਰਿਆਮ', ਜਨਵਰੀ 1997<br>ਅਤੇ 'ਸਤਿਜੁਗ' ਸਾਲਾਨਾ 1998 |
| 3. ਅਜਪਾ ਜਾਪੁ ਜਪੈ ਮੁਖਿ ਨਾਮ | 'ਵਰਿਆਮ', ਜਨਵਰੀ ਫਰਵਰੀ 1997<br>ਅਤੇ 'ਸਤਿਜੁਗ' ਬਸੰਤ ਵਿਸ਼ੇਸ਼ ਅੰਕ 1997 |
| 4. ਜਪੁਜੀ ਦਾ ਸਾਧਨਾ ਖੰਡ | 'ਵਰਿਆਮ' ਫਰਵਰੀ ਅਤੇ ਮਾਰਚ 1998 |
| 5. ਦੁਰਗਾ | 'ਚੰਡੀ ਦੀ ਵਾਰ' ਦੇ ਭਾਈ ਕਾਨ੍ਹ ਸਿੰਘ ਜੀ ਨਾਭਾ ਵੱਲੋਂ<br>ਕੀਤੇ ਟੀਕੇ ਦੀ ਦੂਜੀ ਛਾਪ (1992) ਦੀ ਭੂਮਿਕਾ |
| 6. ਕਾਲੀ | 'ਨਾਗਮਣੀ', ਜੂਨ 1997<br>ਅਤੇ 'ਵਰਿਆਮ', ਜੂਨ 1997 |
| 7. ਮਾਹਾ ਮਾਹ ਮੁਮਾਰਖੀ<br>ਚੜਿਆ ਸਦਾ ਬਸੰਤੁ | 'ਵਰਿਆਮ', ਬਸੰਤ ਵਿਸ਼ੇਸ਼ ਅੰਕ 1992 |
| 8. ਦਸ ਕਦਮ | 'ਨਾਗਮਣੀ', ਮਈ 1997<br>ਅਤੇ 'ਵਰਿਆਮ', ਮਈ 1997 |

# ਤਤਕਰਾ

# ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ

"ਕੀ ਪੜ੍ਹ ਰਹੇ ਓ ?"

ਡਾ. ਮਨਜੀਤ ਓਬਰਾਏ ਨੇ ਆਉਂਦਿਆਂ ਹੀ ਪ੍ਰਸ਼ਨ ਕੀਤਾ।

"ਦਸਮ ਗ੍ਰੰਥ"

"ਤੁਸੀਂ ਵੀ ਇਹ ਗ੍ਰੰਥ ਪੜ੍ਹਦੇ ਓ ?"

"ਕਿਉਂ ਮੈਂ ਨਹੀਂ ਪੜ੍ਹ ਸਕਦਾ ?"

"ਨਹੀਂ, ਮੇਰਾ ਕਹਿਣ ਤੋਂ ਮਤਲਬ ਸੀ ਕਿ ਇਸ ਗ੍ਰੰਥ ਬਾਰੇ ਬਹੁਤ ਸਾਰਿਆਂ ਦੀ ਰਾਏ ਕੋਈ ਬਹੁਤ ਚੰਗੀ ਨਹੀਂ, ਫਿਰ ਤੁਸੀਂ ਕਿਸ ਦ੍ਰਿਸ਼ਟੀ ਤੋਂ ਪੜ੍ਹ ਰਹੇ ਓ।"

"ਪਰ ਮੇਰੀ ਦ੍ਰਿਸ਼ਟੀ ਵਿਚ ਤਾਂ ਇਹ ਗ੍ਰੰਥ ਅਤਿ ਉੱਤਮ ਏ ਹਰ ਕਿਸੇ ਨੂੰ ਪੜ੍ਹਣਾ ਚਾਹੀਦਾ ਏ।"

"ਉਹ ਕਿਵੇਂ ?" ਡਾਕਟਰ ਮਨਜੀਤ ਦਾ ਜਿਗਿਆਸਾ ਭਰਿਆ ਪ੍ਰਸ਼ਨ ਸੀ।

"ਮੇਰੇ ਵਿਚਾਰ ਅਨੁਸਾਰ ਭਾਰਤੀ ਸਾਹਿਤ ਪਰੰਪਰਾ ਵਿਚ ਇਹ ਗ੍ਰੰਥ ਅਦੁੱਤੀ ਹੈ। ਇਹ ਇਕੱਲਾ ਇਹੋ ਜਿਹਾ ਗ੍ਰੰਥ ਏ ਜਿਸ ਵਿਚ ਅਨਾਦਿ ਕਾਲ ਤੋਂ ਲੈ ਕੇ ਸ੍ਰਿਸ਼ਟੀ ਦੇ ਅੰਤ ਤਕ ਦੀ ਵਿਵਸਥਾ ਉਪਰ ਦ੍ਰਿਸ਼ਟੀਪਾਤ ਕੀਤਾ ਗਿਆ ਹੈ ਤੇ ਉਹ ਵੀ ਬੜੇ ਰੋਚਕ ਢੰਗ ਨਾਲ ਕਵਿਤਾ ਦੇ ਮਾਧਿਅਮ ਰਾਹੀਂ। ਪਰਮਾਤਮਾ ਤੇ ਮਨੁੱਖ ਦੀਆਂ ਸਭ ਸਥਿਤੀਆਂ, ਸਭ ਪਰਵਿਰਤੀਆਂ ਅਤੇ ਸਭਨਾਂ ਸ਼ਕਤੀਆਂ ਦੀ ਇਸ ਵਿਚ ਸਾਖੀਆਂ ਰਾਹੀਂ ਚਰਚਾ ਮਿਲਦੀ ਹੈ। ਇਸ ਗ੍ਰੰਥ ਦੀ ਵਿਲੱਖਣਤਾ ਇਹ ਹੈ ਕਿ ਇਹਦੀਆਂ ਸਾਖੀਆਂ ਬਹੁਤ ਹੱਦ ਤਕ ਰੂਪਕਾਂ ਰਾਹੀਂ ਜਾਂ ਪ੍ਰਤੀਕਾਂ ਰਾਹੀਂ ਬਿਆਨ ਕੀਤੀਆਂ ਗਈਆਂ ਨੇ। ਏਸ ਕਰਕੇ ਹਰ ਕੋਈ ਆਪਣੇ ਆਪਣੇ ਢੰਗ ਨਾਲ ਤੇ ਆਪਣੇ ਆਪਣੇ ਸੰਸਕਾਰਾਂ ਅਨੁਸਾਰ ਉਹਨਾਂ ਦੇ ਅਰਥ ਕੱਢ ਸਕਦਾ ਹੈ। ਇਸ ਗ੍ਰੰਥ ਦੀ ਸਿਫਤ ਇਹ ਹੈ ਕਿ ਇਹਦੇ ਵਿਚ ਉਹ ਸਭ ਹੈ ਜਿਸ ਦੀ ਕੋਈ ਵੀ ਮਨੁੱਖ ਕਲਪਨਾ ਤੇ ਜਿਗਿਆਸਾ ਕਰ ਸਕਦਾ ਹੈ। ਏਸੇ ਕਰਕੇ ਇਹਦਾ ਅਸਲ ਨਾਮ 'ਬਿਚਿੱਤਰ ਨਾਟਕ' ਗ੍ਰੰਥ ਹੈ। ਇਹ ਜਗਤ ਕੈਸਾ ਵਿਚਿੱਤਰ ਹੈ—ਦਸਮ ਗ੍ਰੰਥ ਪੜ੍ਹਣ ਤੇ ਉਸ ਦਾ ਸਹਿਜ ਹੀ ਅੰਦਾਜ਼ਾ ਹੋ ਜਾਂਦਾ ਏ। ਦਸਮ ਗ੍ਰੰਥ ਅਥਵਾ ਬਿਚਿੱਤਰ ਨਾਟਕ ਵਿਚ ਆਏ ਸਮਸਤ ਘਟਨਾਕ੍ਰਮ ਨੂੰ ਇਕ ਦ੍ਰਸ਼ਟਾ ਵਾਂਗ ਵੇਖ ਕੇ ਬਿਆਨ ਕੀਤਾ ਗਿਆ ਹੈ।

ਡਾ. ਮਨਜੀਤ ਦਾ ਪ੍ਰਸ਼ਨ ਸੀ—"ਫਿਰ ਇਸ ਗ੍ਰੰਥ ਬਾਰੇ ਬਹੁਤ ਸਾਰਾ ਵਾਦ-ਵਿਵਾਦ ਕਿਉਂ ਹੈ ?"

"ਬਹੁਤ ਸਾਰੇ ਲੋਕ ਇਸ ਨੂੰ ਦਸਮ ਗੁਰੂ ਦੀ ਬਾਣੀ ਦੇ ਰੂਪ ਵਿਚ ਵੇਖਦੇ ਤੇ ਸ਼ਰਧਾ ਭਾਵਨਾ ਨਾਲ ਇਸ ਦਾ ਪਠਨ-ਪਾਠਨ ਕਰਦੇ ਨੇ ਅਤੇ ਬਹੁਤ ਸਾਰੇ ਲੋਕ ਇਹੋ ਜਿਹੇ ਵੀ ਨੇ

ਜੋ ਆਪਣੇ ਸੰਪਰਦਾਈ ਅਕੀਦਿਆਂ ਤੇ ਪੂਰਵਾਗ੍ਰਹਾਂ ਕਾਰਨ ਇਸ ਨੂੰ ਵਾਚਦੇ, ਮੰਨਦੇ ਜਾਂ ਰੱਦਦੇ ਨੇ।"

ਪ੍ਰਸ਼ਨ—"ਇਸ ਗ੍ਰੰਥ ਵਿਚ ਲਿਖੇ ਗਏ ਚਾਰ ਸੌ ਚਾਰ ਤ੍ਰਿਯਾ ਚਰਿਤ੍ਰਾਂ ਬਾਰੇ ਤੁਸੀਂ ਕੀ ਆਖੋਗੇ ?"

ਉੱਤਰ—"ਪਰਾ, ਅਪਰਾ, ਸੂਖਮ ਸਥੂਲ ਅਤੇ ਫਿਰ ਸਥੂਲ ਤੋਂ ਸੂਖਮ, ਅਪਰਾ ਤੋਂ ਪਰਾ ਪ੍ਰਕਿਰਤੀ ਦਾ ਵਰਨਣ ਹੈ ਇਨ੍ਹਾਂ ਤ੍ਰਿਯਾ ਚਰਿਤ੍ਰਾਂ ਵਿਚ। ਖਜੁਰਾਹੋ ਦੇ ਮੰਦਿਰ ਜੇ ਤੁਸਾਂ ਵੇਖੇ ਹੋਣ—ਜੇ ਨਹੀਂ ਵੇਖੇ ਤਾਂ ਵੇਖਣੇ—ਉਨ੍ਹਾਂ ਮੰਦਿਰਾਂ ਦੇ ਅੰਦਰ ਤੇ ਬਾਹਰ ਦੇ ਦਰਸ਼ਨ ਨਾਲ ਮਿਲਾ ਕੇ ਵੇਖਿਆਂ ਇਨ੍ਹਾਂ ਚਰਿਤਰਾਂ ਬਾਰੇ ਇਕ ਸਹੀ ਸਮਝ ਬਣ ਸਕਦੀ ਹੈ। ਉਂਜ ਇਹ ਤ੍ਰਿਯਾ ਚਰਿਤ੍ਰ ਚਾਰ ਸੌ ਚਾਰ ਨਹੀਂ, ਬਲਕਿ ਚਾਰ ਸੌ ਪੰਜ ਹਨ। ਇਹਨਾਂ ਚਰਿਤ੍ਰਾਂ ਵਿਚ ਪਹਿਲਾ ਚਰਿਤ੍ਰ ਪਰਮਾਤਮਾ ਦੀ ਪਰਮ ਸ਼ਕਤੀ ਦੇਵੀ ਭਗੌਤੀ ਦੇ ਪਰਾ ਰੂਪ ਦਾ ਹੈ। ਉਸ ਤੋਂ ਬਾਅਦ ਦੂਜੇ ਚਰਿਤ੍ਰ ਤੋਂ ਲੈ ਕੇ ਚਾਰ ਸੌ ਚੌਥੇ ਚਰਿਤ੍ਰ ਤਕ ਪਦਾਰਥਕ ਜਾਂ ਭੌਤਿਕ ਸੰਸਾਰ ਹੈ। ਮਨੋਬਿਰਤੀਆਂ ਤੇ ਉਨ੍ਹਾਂ ਦੇ ਪ੍ਰਗਟਾਵੇ ਦੇ ਨਾਨਾ ਰੂਪ ਹਨ। ਮਨੁੱਖ ਦੇ ਉਥਾਨ-ਪਤਨ ਦੇ ਕਿੱਸੇ ਹਨ। ਫਿਰ ਚਾਰ ਸੌ ਪੰਜਵਾਂ ਤੇ ਅੰਤਿਮ ਚਰਿਤ੍ਰ ਮਹਾਕਾਲ ਦਾ ਹੈ—ਜੋ ਨਰ-ਨਾਰ ਦਾ, ਸ਼ਿਵ-ਸ਼ਕਤੀ ਦੇ ਸਮਰਸ ਰੂਪ ਅਰਧ ਨਾਰੀਸ਼ਵਰ ਦਾ ਰੂਪ ਹੈ। ਇਸ ਅੰਤਿਮ ਚਰਿਤ੍ਰ ਵਿਚ ਮੁਖੀ ਧਿਰ ਜਗਤ ਮਾਤਾ ਭਗਵਤੀ ਕੁੰਡਲਿਨੀ ਹੈ। ਪੂਰੇ ਗ੍ਰੰਥ ਵਿਚ ਸੰਸਾਰ ਦੇ ਛਿਣ ਭੰਗਰ ਅਨੰਦ ਅਧੀਨ ਕਈ ਪ੍ਰਕਾਰ ਦੇ ਵਰਤ਼ਾਰਿਆਂ ਤੋਂ ਬਾਅਦ ਇਸ ਅੰਤਿਮ ਚਰਿਤ੍ਰ ਵਿਚ ਮਨੁੱਖ ਦੀ ਉਰਧਮੁਖੀ ਯਾਤਰਾ ਦਾ ਵਰਨਣ ਹੈ। ਇਸ ਯਾਤ੍ਰਾ ਵਿਚ ਜੀਵ ਦੇ ਬ੍ਰਹਮ ਨਾਲ ਮਿਲਣ ਦੀ, ਪ੍ਰਕਿਰਤੀ ਦੇ ਪੁਰਸ਼ ਨਾਲ ਮੇਲ ਦੀ ਜਾਂ ਕਾਲ ਦੇ ਮਹਾਂਕਾਲ ਨਾਲ ਮਿਲਣ ਦੀ ਤਮੰਨਾ ਹੈ ਤੇ ਉਸ ਮਿਲਣ ਵਿਚੋਂ ਉਪਜਣ ਵਾਲੇ ਸਦੀਵੀ ਅਨੰਦ ਦੀ ਪ੍ਰਾਪਤੀ ਲਈ ਜਤਨ ਹੈ।"

ਪ੍ਰਸ਼ਨ—"ਤੁਸੀਂ ਗੁਰੂ ਗੋਬਿੰਦ ਸਿੰਘ ਜੀ ਲਿਖਿਤ ਇਸ ਚਰਿਤ੍ਰ ਵਿਚ ਵੀ ਕੁੰਡਲਿਨੀ ਨੂੰ ਲੈ ਆਏ ਓ!"

ਉੱਤਰ—"ਜਿਹੜੀ ਹੈ ਈ ਏ, ਉਹ ਮੇਰੇ ਲਿਆਂਦਿਆਂ ਹੀ ਆਈ ਕਿਉਂ ਮੰਨੀ ਜਾਏਗੀ ? ਹਾਂ, ਉਹ ਇਸ ਚਰਿਤ੍ਰ ਵਿਚ ਮੌਜੂਦ ਹੈ ਤੇ ਆਪਣੀ ਪੂਰੀ ਮਹਿਮਾ ਨਾਲ ਪ੍ਰਕਾਸ਼ਿਤ ਹੈ। ਉਂਜ ਹੈ ਉਹ ਵੀ ਪ੍ਰਤੀਕਾਤਮਕ ਹੀ।"

ਪ੍ਰਸ਼ਨ—"ਉਸ ਕੁੰਡਲਿਨੀ ਨੂੰ ਕਿਸ ਪ੍ਰਤੀਕ ਵਿਚੋਂ ਵੇਖਦੇ ਓ ਤੇ ਇਸ ਅੰਤਿਮ ਚਰਿਤ੍ਰ ਵਿਚ ਉਸ ਦੀ ਪਛਾਣ ਕੀ ਏ ?"

ਉੱਤਰ—"ਇਹ ਚਾਰ ਸੌ ਪੰਜਵਾਂ ਚਰਿਤ੍ਰ ਦਸਮ ਗ੍ਰੰਥ ਦੇ ਤੀਹ ਪੰਨਿਆਂ ਵਿਚ ਫੈਲਿਆ ਹੋਇਆ ਹੈ। ਏਨਾ ਵਿਸਤ੍ਰਿਤ ਚਰਿਤ੍ਰ ਹੋਰ ਕੋਈ ਨਹੀਂ। ਸਾਰੀ ਕਥਾ ਵਿਚ ਦੇਵਤਿਆਂ ਤੇ ਦਾਨਵਾਂ ਦਾ ਜ਼ਬਰਦਸਤ ਆਪਸੀ ਸੰਘਰਸ਼ ਹੈ। ਸੰਸਾਰ ਵਿਚ ਜਿੰਨੀਆਂ ਉੱਤਮ ਤੇ ਅਧਮ ਜੂਨਾਂ ਅਤੇ ਰੂਹਾਂ ਹਨ ਉਹਨਾਂ ਵਿਚੋਂ ਬਹੁਤ ਸਾਰੀਆਂ ਦੀ ਇਸ ਸੰਘਰਸ਼ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਹਿੱਸੇਦਾਰੀ ਹੈ। ਅਕਾਲ, ਮਹਾਂਕਾਲ, ਕਾਲ ਤੇ ਉਨ੍ਹਾਂ ਦੀਆਂ ਸ਼ਕਤੀਆਂ, ਪ੍ਰਕਿਰਤੀਆਂ ਤੋਂ ਲੈ ਕੇ ਬ੍ਰਹਮਾ, ਵਿਸ਼ਣੂ, ਮਹੇਸ਼ ਤੇ ਇੰਦ੍ਰ ਆਦਿ ਦੇਵ ਇਸ ਚਰਿਤ੍ਰ ਵਿਚ ਸਹਿਭਾਗੀ ਹਨ। ਹਰ

ਤਰ੍ਹਾਂ ਦੇ ਅਸਤ੍ਰ ਸ਼ਸਤ੍ਰ ਹਨ ਤੇ ਹਾਥੀਆਂ ਘੋੜਿਆਂ ਆਦਿ ਦਾ ਵੀ ਯੋਗਦਾਨ ਹੈ। ਪਰ ਇਕ ਗੱਲ ਧਿਆਨ ਨਾਲ ਵੇਖਣ ਵਾਲੀ ਹੈ ਕਿ ਇਸ ਚਰਿਤ੍ਰ ਵਿਚਲਾ ਸੰਗਰਾਮ ਬਾਕੀ ਦੇ ਸਾਰੇ ਗ੍ਰੰਥ ਦੀਆਂ ਸਾਰੀਆਂ ਕਥਾਵਾਂ ਨਾਲੋਂ ਵੱਖਰੇ ਨਿਸ਼ਾਨਿਆਂ, ਵੱਖਰੇ ਲਖ਼ਸ਼ਾਂ ਤੇ ਵੱਖਰੀਆਂ ਹੀ ਪ੍ਰਾਪਤੀਆਂ ਵਾਲਾ ਹੈ। ਸਾਰੇ ਦਸਮ ਗ੍ਰੰਥ ਵਿਚ ਬਹੁਤਾ ਕਰਮ ਤੇ ਬਹੁਤਾ ਜਤਨ ਕੁਝ ਇਹੋ ਜਿਹਾ ਹਾਸਿਲ ਕਰਨ ਲਈ ਹੈ, ਜੋ ਸੰਸਾਰ ਅੰਦਰ ਪਦਾਰਥਕ ਰੂਪ ਵਿਚ ਮੌਜੂਦ ਹੈ। ਸਾਰਾ ਜਤਨ ਦੁਨਿਆਵੀ ਐਸ਼ਵਰਜ ਤੇ ਸੁੱਖਾਂ ਦੀ ਪ੍ਰਾਪਤੀ ਲਈ ਹੈ। ਸਿੰਘਾਸਣ ਹੈ—ਭਾਵੇਂ ਉਹ ਦੁਨਿਆਵੀ ਹੈ ਤੇ ਭਾਵੇਂ ਸਵਰਗ ਅਥਵਾ ਇੰਦਰ ਲੋਕ ਦਾ ਸਿੰਘਾਸਣ। ਪਰ ਇਹ ਚਾਰ ਸੌ ਪੰਜਵਾਂ ਚਰਿਤ੍ਰ ਇਸ ਸਭ ਕਾਸੇ ਤੋਂ ਵੱਖਰੀ ਤਰ੍ਹਾਂ ਦਾ ਹੈ। ਇਸ ਵਿਚ ਪ੍ਰਾਪਤੀ ਦਾ ਨਿਸ਼ਾਨਾ ਮਹਾਕਾਲ ਵਿਚ ਮਿਲਣ ਦਾ ਜਾਂ ਉਸ ਵਿਚ ਲੈਅ ਦਾ ਹੈ, ਜੀਵਨ ਮੁਕਤ ਅਵਸਥਾ ਦਾ ਹੈ। ਇਸ ਚਰਿਤ੍ਰ ਵਿਚਲਾ ਸੰਗਰਾਮ ਭਾਵੇਂ ਦੁਨਿਆਵੀ ਐਸ਼ਵਰਜ ਤੋਂ ਸ਼ੁਰੂ ਹੁੰਦਾ ਹੈ ਪਰ ਜਿਉਂ ਜਿਉਂ ਇਹ ਅਗਾਂਹ ਵਧਦਾ ਹੈ ਤਿਉਂ ਤਿਉਂ ਮਨੋਬਿਰਤੀਆਂ ਬਦਲਦੀਆਂ ਜਾਂਦੀਆਂ ਨੇ। ਅਸਲ ਵਿਚ ਇਸ ਸੰਗਰਾਮ ਦੀ ਯਾਤਰਾ ਬੈਖਰੀ ਭੂਮੀ ਤੋਂ ਸ਼ੁਰੂ ਹੋ ਕੇ ਪਰਾ ਸਥਿਤੀ ਵਿਚ ਪਹੁੰਚਣ ਦੀ ਯਾਤਰਾ ਹੈ। ਇਸ ਚਰਿਤਰ ਵਿਚਲੀ ਸਾਖੀ ਦੇ ਲੌਕਿਕ ਪਾਤਰ ਸਿਮਟਦੇ ਜਾਂਦੇ ਤੇ ਅਲੌਕਿਕ ਪਾਤਰ ਉਭਰਦੇ ਆਉਂਦੇ ਨੇ। ਫਿਰ ਅੰਤ ਤੇ ਸਭ ਤਰ੍ਹਾਂ ਦੇ ਪਾਤਰਾਂ ਦਾ ਮਹਾਂਕਾਲ ਵਿਚ ਵਿਲੈ ਹੋ ਜਾਂਦਾ ਹੈ। ਬਾਕੀ ਬਚਦਾ ਹੈ ਤਾਂ ਕੇਵਲ ਮਹਾਂਕਾਲ। ਪਾਤਰ ਜਿੰਨੇ ਵੀ ਹਨ—ਭਾਵੇਂ ਉਹ ਦੇਵ ਪੱਖ ਦੇ ਨੇ ਤੇ ਭਾਵੇਂ ਦਾਨਵ ਪੱਖ ਦੇ—ਸਭ ਮਹਾਂਕਾਲ ਵਿਚ ਸਮਾ ਜਾਂਦੇ ਨੇ।"

ਪ੍ਰਸ਼ਨ—"ਇਸ ਚਰਿਤ੍ਰ ਵਿਚ ਸਾਖੀ ਕੀ ਏ ?"

ਉੱਤਰ—"ਗੱਲ ਸਤਿਜੁਗ ਦੀ ਹੈ। ਸਤਿਜੁਗ ਵਿਚ ਸੱਤਿ ਸੰਧਿ ਨਾਮ ਦਾ ਇਕ ਰਾਜਾ ਹੈ। ਉਹ ਬੜਾ ਧਾਰਮਕ ਤੇ ਬਲੀ ਹੈ। ਉਸ ਦਾ ਰਾਜ-ਤਿਲਕ ਬ੍ਰਹਮਾ ਨੇ ਖੁਦ ਆਪਣੇ ਹੱਥ ਨਾਲ ਕੀਤਾ ਹੁੰਦਾ ਹੈ। ਚੌਦਾਂ ਭਵਨਾਂ ਵਿਚ ਉਸ ਰਾਜੇ ਦਾ ਜੱਸ ਗਾਇਆ ਜਾਂਦਾ ਹੈ। ਦਾਨਵਾਂ ਨੂੰ ਉਹ ਪਹਿਲਾਂ ਈ ਦੂਰ ਭਜਾ ਚੁੱਕਾ ਹੁੰਦਾ ਹੈ। ਪਰ ਇਕ ਸਮਾਂ ਆਉਂਦਾ ਹੈ ਜਦੋਂ ਦੀਰਘ ਦਾੜ੍ਹ ਨਾਮ ਦੇ ਇਕ ਦਾਨਵ ਦਾ ਜਨਮ ਹੁੰਦਾ ਹੈ ਤੇ ਉਹ ਈਰਖਾ ਵੱਸ ਸੱਤਿ ਸੰਧਿ ਦੀ ਰਿਆਸਤ ਉਤੇ ਹਮਲਾ ਕਰ ਦੇਂਦਾ ਹੈ। ਇਸ ਹਮਲੇ ਵਿਚ ਉਸ ਦੀ ਦਸ ਹਜ਼ਾਰ ਅਖਸ਼ੂਹਣੀ ਸੈਨਾ ਹਿੱਸਾ ਲੈਂਦੀ ਹੈ। ਏਧਰ ਜਦੋਂ ਦੇਵਤਿਆਂ ਨੂੰ ਹਮਲੇ ਦਾ ਪਤਾ ਲੱਗਦਾ ਹੈ ਤਾਂ ਉਹ ਵੀਹ ਹਜ਼ਾਰ ਅਖਸ਼ੂਹਣੀ ਸੈਨਾ ਨਾਲ ਦੀਰਘ ਦਾੜ੍ਹ ਦੇ ਟਾਕਰੇ 'ਤੇ ਪਹੁੰਚ ਜਾਂਦੇ ਹਨ। ਸੱਤਿ ਸੰਧਿ ਦੀਆਂ ਫ਼ੌਜਾਂ ਦਾ ਪ੍ਰਧਾਨ ਸੈਨਾਪਤੀ ਸੂਰਜ ਹੈ ਅਤੇ ਸੈਨਿਕ ਵਿਯੂਹ ਦੀਆਂ ਦੋਹਾਂ ਬਾਹੀਆਂ ਦੇ ਸੈਨਿਕ ਪ੍ਰਮੁੱਖ ਚੰਦਰਮਾ ਤੇ ਕਾਰਤਿਕੇਯ ਹਨ।"

ਪ੍ਰਸ਼ਨ—"ਸਤਿਜੁਗ ਵਿਚ ਵੀ ਈਰਖਾ ਦਵੈਖ ਤੇ ਰਾਜਭਾਗ ਤੋਂ ਲੜਾਈਆਂ ਹੁੰਦੀਆਂ ਸਨ ? ਓਦੋਂ ਤੇ ਧਰਮ ਦੇ ਚਾਰੇ ਪੈਰ ਸਬੂਤ ਦੱਸੇ ਜਾਂਦੇ ਨੇ, ਫਿਰ ਇਹੋ ਜਿਹੀਆਂ ਹੀਣ ਬਿਰਤੀਆਂ ਕਿਉਂ ?"

ਉੱਤਰ—"ਇਹ ਬਿਰਤੀਆਂ—ਭਾਵੇਂ ਉਹ ਉੱਤਮ ਹੋਣ ਤੇ ਭਾਵੇਂ ਹੀਣ—ਤਾਂ ਜਗਤ ਵਿਚ

ਮਨੁੱਖ ਦੇ ਜਨਮ ਦੇ ਨਾਲ ਹੀ ਆ ਜਾਂਦੀਆਂ ਨੇ। ਲੜਾਈਆਂ ਵੀ ਸਾਰੇ ਜੁਗਾਂ ਵਿਚ ਇਕ ਤੋਂ ਇਕ ਵੱਧ ਭਿਆਨਕ ਹੁੰਦੀਆਂ ਆਈਆਂ ਨੇ। ਲੜਾਈਆਂ ਤਾਂ ਮਨੋਬਿਰਤੀਆਂ ਦੀਆਂ ਨੇ। ਇਨ੍ਹਾਂ ਤੋਂ ਨਾ ਦੇਵਤਾ ਬਰੀ ਨੇ ਤੇ ਨਾ ਹੀ ਦਾਨਵ। ਮਨੁੱਖ ਵਿਚ ਇਹਨਾਂ ਬਿਰਤੀਆਂ ਦਾ ਪ੍ਰਗਟਾਵਾ ਤਾਂ ਅਸੀਂ ਹਰ ਸਮੇਂ ਵੇਖਦੇ ਹੀ ਹਾਂ। ਇਹ ਜਗਤ ਪੰਜ ਸਥੂਲ ਭੂਤਾਂ ਜਾਂ ਤੱਤਾਂ ਤੋਂ ਬਣਿਆ ਮੰਨਿਆ ਜਾਂਦਾ ਹੈ। ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਇਸ ਜਗਤ ਦਾ ਪਦਾਰਥਕ ਆਧਾਰ ਹਨ। ਇਹਨਾਂ ਸਥੂਲ ਭੂਤਾਂ ਦੀਆਂ ਤਨ ਮਾਤਰਾ ਜਾਂ ਸੂਖਮ ਰੂਪ ਵੀ ਹੈਨ, ਜੋ ਗੰਧ, ਰਸ, ਰੂਪ, ਸਪਰਸ਼ ਤੇ ਸ਼ਬਦ ਰੂਪੀ ਗੁਣਾਂ ਨਾਲ ਜੀਵ ਮਾਤ੍ਰ ਨੂੰ ਪ੍ਰਭਾਵਿਤ ਕਰਦੇ ਨੇ। ਫਿਰ ਮਨੁੱਖ ਅਤੇ ਦੇਵਤਾ ਤਾਂ ਸ੍ਰੇਸ਼ਠ ਜੂਨ ਹੋਣ ਕਰਕੇ ਇਹਨਾਂ ਗੁਣਾਂ ਦੇ ਵਧੇਰੇ ਹੀ ਅਸਰ ਹੇਠ ਰਹਿੰਦੇ ਨੇ। ਸਤੋ ਰਜੋ ਤਮੋ ਰੂਪੀ ਤਿੰਨ ਗੁਣ ਵੀ ਹਨ ਜੋ ਮਨੁੱਖ ਦੇ ਸੁਭਾਅ ਨਾਲ ਜੁੜੇ ਰਹਿੰਦੇ ਨੇ। ਇਹਨਾਂ ਤਿੰਨਾਂ ਗੁਣਾਂ ਨੂੰ ਹੀ ਤਿੰਨ ਅਵਸਥਾ ਵੀ ਆਖਦੇ ਨੇ—ਜੋ ਜਾਗ੍ਰਤ, ਸੁਪਨ ਤੇ ਸੁਸ਼ੁਪਤੀ (ਸੁਖੋਪਤੀ) ਦੇ ਨਾਮ ਨਾਲ ਪ੍ਰਸਿੱਧ ਹਨ। ਇਹਨਾਂ ਤਿੰਨਾਂ ਗੁਣਾਂ ਤੇ ਤਿੰਨਾਂ ਅਵਸਥਾਵਾਂ ਵਿਚ ਹੀ ਆਮ ਤੌਰ ਤੇ ਮਨੁੱਖ ਦਾ ਅਵਾਗਉਣ ਹੁੰਦਾ ਰਹਿੰਦਾ ਹੈ। ਇਹ ਤਿੰਨੋਂ ਗੁਣ ਜਾਂ ਤਿੰਨੇ ਅਵਸਥਾ, ਬ੍ਰਹਮਾ, ਵਿਸ਼ਣੂ ਤੇ ਮਹੇਸ਼ ਦੀਆਂ ਲਖਾਇਕ ਹਨ। ਮਨੁੱਖ ਦੀ ਅੰਤਰੀਵ ਇੱਛਾ ਜਾਂ ਤਮੰਨਾ ਤਾਂ ਇਹਨਾਂ ਤਿੰਨਾਂ ਗੁਣਾਂ ਤੋਂ ਉਪਰ ਉੱਠ ਕੇ ਚੌਥੇ ਜਾਂ ਤੁਰੀਆ ਪਦ ਵਿਚ ਜਾਣ ਦੀ ਹੈ—ਪਰ ਅਗਿਆਨ ਜਾਂ ਅਵਿੱਦਿਆ ਦੇ ਪਰਦੇ ਹੇਠ ਢੱਕੇ ਹੋਣ ਕਰਕੇ ਉਸ ਲਈ ਇਹ ਸੰਭਵ ਨਹੀਂ ਹੋ ਪਾਉਂਦਾ। ਇਸ ਸਭ ਤੋਂ ਉਪਰ ਉਠਣ ਦੀ ਜਾਂ ਇਹਨਾਂ ਤੱਤਾਂ ਤੇ ਗੁਣਾਂ ਤੋਂ ਅਤੀਤ ਹੋਣ ਦੀ ਜੁਗਤ ਕੇਵਲ ਸਤਿਗੁਰੂ ਗੋਚਰੀ ਹੈ। ਸਤਿਗੁਰੂ ਕਿਰਪਾ ਕਰੇ ਤਾਂ ਇਹ ਤੱਤ, ਇਹ ਗੁਣ ਸ਼ੁੱਧ ਹੋ ਜਾਂਦੇ ਹਨ। ਤਦ ਕਿਧਰੇ ਮਨੁੱਖ ਦੀ ਉਰਧ ਯਾਤ੍ਰਾ ਆਰੰਭ ਹੁੰਦੀ ਹੈ ਤੇ ਉਸੇ ਦੀ ਕਿਰਪਾ ਦੇ ਸਹਾਰੇ ਯਾਤ੍ਰਾ ਸੰਪੂਰਨ ਵੀ ਹੁੰਦੀ ਹੈ। ਇਨ੍ਹਾਂ ਤੋਂ ਇਲਾਵਾ ਪੰਜ ਪ੍ਰਮੁੱਖ ਪ੍ਰਾਣ ਹਨ, ਪੰਜ ਕਰਮ ਇੰਦ੍ਰੀਆਂ ਤੇ ਪੰਜ ਗਿਆਨ ਇੰਦ੍ਰੀਆਂ ਹਨ। ਫਿਰ ਇਨ੍ਹਾਂ ਇੰਦ੍ਰੀਆਂ ਦਾ ਰਾਜਾ 'ਮਨ' ਵੀ ਹੈ। ਘੱਟੋ ਘੱਟ ਬਹੱਤਰ ਹਜ਼ਾਰ ਨਾੜੀਆਂ ਹਨ ਜੋ ਸਰੀਰ ਅੰਦਰ ਪ੍ਰਾਣ ਵਾਯੂ ਦਾ ਆਧਾਰ ਨੇ। ਜਿੱਥੇ ਪ੍ਰਾਣ ਹੈ ਉਥੇ ਮਨ ਵੀ ਨਾਲ ਹੈ। ਪ੍ਰਾਣ ਇੱਛਾਵਾਂ ਦਾ, ਕਾਮਨਾਵਾਂ ਦਾ ਸੋਮਾ ਹੈ। ਪ੍ਰਾਣ ਨੂੰ ਹੀ ਭੁੱਖ ਤੇਹ ਤੇ ਦੁੱਖ-ਸੁੱਖ ਪੋਂਹਦੇ ਨੇ। ਮਨ ਪ੍ਰਾਣ ਦਾ ਸਾਥੀ ਹੈ ਜੋ ਪ੍ਰਾਣ ਅੰਦਰਲੇ ਸੰਕਲਪਾਂ ਵਿਕਲਪਾਂ ਨੂੰ ਦਿਸ਼ਾ ਤੇ ਜੁਗਤਾਂ ਦੱਸਦਾ ਹੈ। ਇਹ ਸਭ ਤੇ ਹੋਰ ਵੀ ਬਹੁਤ ਕੁਝ, ਜੋ ਜੀਵ ਦੇ ਜਨਮ ਸਮੇਂ ਤੋਂ ਹੀ ਉਸ ਦੇ ਨਾਲ ਆ ਜਾਂਦਾ ਹੈ—ਇਹੋ ਹੀ ਸੰਸਾਰ ਹੈ ਤੇ ਇਹ ਸੰਸਾਰ ਹਰ ਜੁਗ ਵਿਚ ਮੌਜੂਦ ਰਹਿੰਦਾ ਹੈ। ਇਸ ਸੰਸਾਰ ਦੇ ਛਿਣ ਭੰਗਰ ਸੁਖਾਂ ਨੂੰ ਸੱਚੇ ਸੁਖ ਮੰਨ ਕੇ ਜੀਵ ਜਨਮ ਜਨਮਾਂਤਰਾਂ ਤਕ ਆਵਾਗਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ ਪਰ ਉਹ ਉਸ ਆਨੰਦ ਤੋਂ ਵਿਰਵਾ ਹੀ ਰਹਿੰਦਾ ਹੈ ਜੋ ਉਸ ਦੇ ਸੰਸਾਰ ਵਿਚ ਆਉਣ ਤੋਂ ਪਹਿਲਾਂ ਪਰਮਾਤਮ ਸਰੂਪ ਜਾਂ ਜੋਤ ਸਰੂਪ ਵਿਚ ਰਹਿੰਦਿਆਂ ਉਸ ਨੂੰ ਹਾਸਿਲ ਸੀ। ਉਸ ਸਦੀਵੀ ਆਨੰਦ ਨੂੰ ਉਹ ਚਾਹੁੰਦਾ ਤਾਂ ਹੈ—ਪਰ ਝਟ ਹੀ ਛਿਣ ਭੰਗਰ ਸੁਖ ਸਹੂਲਤਾਂ ਦੇ ਭਰਮ ਵਿਚ ਫਸ ਜਾਂਦਾ ਹੈ ਤੇ ਜਨਮ-ਜਨਮਾਂਤਰਾਂ ਤਕ ਦਾ ਸਫ਼ਰ ਕਰਦਾ ਰਹਿੰਦਾ ਹੈ ਅਤੇ ਜਦੋਂ ਕਦੇ ਇਸ ਭਟਕਣਾ ਤੋਂ ਥੱਕਦਾ ਹੈ ਉਦੋਂ ਹੀ ਉਸ ਦੀ

ਇਸ ਭਟਕਣਾ ਤੋਂ ਛੁਟਕਾਰੇ ਦੀ ਇੱਛਾ ਜਾਗਦੀ ਹੈ। ਇਸ ਇੱਛਾ ਦੇ ਜਾਗਣ ਨਾਲ ਉਸ ਨੂੰ ਆਪਣੀ ਮੂਲ ਸਥਿਤੀ ਦਾ ਤੇ ਵਰਤਮਾਨ ਸਥਿਤੀ ਦਾ ਗਿਆਨ ਆਭਾਸ ਹੁੰਦਾ ਹੈ। ਉਸੇ ਆਭਾਸ ਵਿਚੋਂ ਹੀ ਉਸ ਦਾ ਆਪਣੇ ਮੂਲ ਸਰੂਪ ਵਿਚ ਜਾਣ ਲਈ ਜਤਨ ਅਰੰਭ ਹੁੰਦਾ ਹੈ। ਇਹ ਜੋ ਗਿਆਨ ਜਾਂ ਆਭਾਸ ਅਤੇ ਆਪਣੇ ਮੂਲ ਸਰੂਪ ਵਿਚ ਜਾਣ ਦੀ ਲਲ੍ਹਕ ਤੇ ਤਾਂਘ ਹੈ—ਇਹੋ ਹੀ ਸਤਿਜੁਗ ਹੈ। ਵਰਨਾ ਕਾਲ ਦੇ ਰਾਜ ਵਿਚ ਸਤਿਜੁਗ, ਤ੍ਰੇਤਾ, ਦੁਵਾਪਰ ਤੇ ਕਲਜੁਗ ਨਾਮ ਦੀ ਕੋਈ ਚੀਜ਼ ਨਹੀਂ ਹੈ। ਜੁਗਾਂ ਦੀ ਇਹ ਕਾਲ-ਵੰਡ ਚੰਗੀਆਂ ਮੰਦੀਆਂ ਬਿਰਤੀਆਂ ਦੇ ਘਟਾਅ ਵਧਾਅ ਦੇ ਹਿਸਾਬ ਨਾਲ ਹੀ ਕੀਤੀ ਗਈ ਹੈ। ਕਾਲ ਤਾਂ ਅਖੰਡ ਹੈ। ਸੱਚਿਦਾ ਨੰਦ ਸਰੂਪ ਨੂੰ ਪਛਾਨਣ ਦੀ ਇੱਛਿਆ ਅਤੇ ਉਸੇ ਅਨੁਸਾਰ ਗਿਆਨ ਤੇ ਕ੍ਰਿਆ ਹੀ ਸਤਿਜੁਗ ਹੈ।"

ਪ੍ਰਸ਼ਨ—"ਅਤੇ ਇਹ ਸੱਤਿ ਸੰਧਿ ਕੌਣ ਹੈ ? ਕਿਸ ਦਾ ਪ੍ਰਤੀਕ ਹੈ ?"

ਉੱਤਰ—"ਇਹ ਸਤੋ ਤੇ ਰਜੋ ਦੋ ਗੁਣਾਂ ਦੀ ਪ੍ਰਮੁੱਖਤਾ ਵਾਲੇ ਜੀਵ ਦਾ ਪ੍ਰਤੀਕ ਹੈ। ਜੋ ਜਨਮ ਜਨਮਾਂਤਰਾਂ ਤੋਂ ਛਿਣ ਭੰਗਰ ਸੁਖਾਂ ਦੇ ਪਿੱਛੇ ਦੌੜ ਦੌੜ ਕੇ ਥੱਕ ਚੁੱਕਾ ਹੈ ਤੇ ਜਿਸ ਦਾ ਆਵਾਗਉਣ ਮੁੱਕਣ ਵਿਚ ਨਹੀਂ ਆ ਰਿਹਾ। ਹੁਣ ਉਹ ਆਪਣੇ ਮੂਲ ਸਰੂਪ ਨਾਲ ਸਾਂਝ ਪਾਉਣੀ ਲੋਚ ਰਿਹਾ ਹੈ। 'ਸਤਿ' ਪਰਮਾਤਮਾ ਹੈ। 'ਸੰਧਿ' ਉਹ ਸਾਂਝ ਹੈ ਜੋ ਬ੍ਰਹਮ ਤੇ ਜੀਵ ਦੇ ਮਿਲਣ ਦਾ ਵਿਚਕਾਰਲਾ ਛਿਣ ਹੈ। ਸੰਧਿ, ਸੰਝ ਜਾਂ ਸਾਂਝ ਇਕੋ ਹੀ ਅਰਥ ਦੇਂਦੇ ਨੇ। ਇਹ ਸੰਧਿ ਦਿਨ ਤੇ ਰਾਤ ਵਿਚ, ਦੁਪਹਿਰ ਤੇ ਤਿਪਹਿਰ ਵਿਚ, ਸਵਾਸਾਂ ਦੇ ਬਾਹਰ ਜਾਣ ਤੇ ਬਾਹਰੋਂ ਸਰੀਰ ਅੰਦਰ ਮੁੜਨ ਦੇ ਵਿਚਕਾਰਲੇ ਛਿਣ ਵਿਚ ਵੀ ਹੁੰਦੀ ਹੈ। ਇਹ ਵਿਚਕਾਰਲਾ ਛਿਣ ਸਾਧਕ ਦੀ ਸਾਧਨਾ ਵਿਚ ਬਹੁਤ ਮਹੱਤਵਪੂਰਨ ਮੰਨਿਆ ਜਾਂਦਾ ਹੈ। ਸੱਤਿ ਸੰਧਿ ਦਾ ਏਥੇ ਅਰਥ ਹੈ—ਸਤਿ ਪੁਰਖ ਨਾਲ ਜੁੜਨ ਦੇ ਮਾਰਗ ਤੇ ਜਾਣ ਵਾਲਾ ਜੀਵ।"

ਪ੍ਰਸ਼ਨ—"ਤੇ ਜੋ ਦੀਰਘ ਦਾੜ੍ਹ ਹੈ, ਉਹ ਕਿਸ ਦਾ ਪ੍ਰਤੀਕ ਹੈ ?"

ਉੱਤਰ—"ਉਹ ਤਮੋ ਗੁਣ ਹੈ। ਉਹ ਸਤੋ ਤੇ ਰਜੋ ਦੇ ਮੁਕਾਬਲੇ ਇਕੱਲਾ ਤੇ ਕਮਜ਼ੋਰ ਹੈ। ਜਦੋਂ ਹਮਲਾ ਕਰਦਾ ਹੈ ਤਾਂ ਉਸ ਦੀ ਫੌਜ ਦੀ ਗਿਣਤੀ ਸੱਤਿ ਸੰਧਿ ਦੀ ਫੌਜ ਦੀ ਗਿਣਤੀ ਦੇ ਮੁਕਾਬਲੇ ਅੱਧੀ ਹੈ। ਦਸ ਹਜ਼ਾਰ ਅਖ਼ਸ਼ੂਹਣੀ। ਸੱਤਿ ਸੰਧਿ ਦੀ ਫ਼ੌਜ ਵੀਹ ਹਜ਼ਾਰ ਅਖ਼ਸ਼ੂਹਣੀ ਹੈ। ਫਿਰ ਵੀ ਉਹ ਹਮਲਾ ਕਰਦਾ ਹੈ ਤੇ ਅੰਧਕਾਰ ਦਾ ਪ੍ਰਤੀਕ ਹੋਣ ਕਰਕੇ ਸਤਿ ਦੇ ਪ੍ਰਕਾਸ਼ ਬਾਰੇ ਭੁਲੇਖੇ ਵਿਚ ਹੈ।"

ਪ੍ਰਸ਼ਨ—"ਸੱਤਿ ਸੰਧਿ ਦੀ ਸੈਨਾ ਦਾ ਪ੍ਰਧਾਨ ਸੈਨਾਪਤੀ ਸੂਰਜ ਕਿਸ ਦਾ ਪ੍ਰਤੀਕ ਹੈ ?"

ਉੱਤਰ—"ਮੂਲ ਪ੍ਰਾਣ ਦਾ। ਜੋ ਸਾਰੀ ਦੇਹ ਵਿਚ ਵਿਆਪਤ ਹੈ ਤੇ ਉਸ ਦਾ ਸੰਚਾਲਨ ਕਰਦਾ ਹੈ।"

ਪ੍ਰਸ਼ਨ—"ਤੇ ਜਿਹੜੇ ਉਪ ਸੈਨਾਪਤੀ ਨੇ ਚੰਦਰਮਾ ਤੇ ਕਾਰਤਿਕੇਯ, ਉਹਨਾਂ ਦਾ ਇਸ ਚਰਿਤ੍ਰ ਵਿਚ ਕਿਹੋ ਜਿਹਾ ਹਿੱਸਾ ਹੈ ?"

ਉੱਤਰ—"ਕਾਰਤਿਕੇਯ ਤਾਂ ਸੂਰਜ ਦਾ ਹੀ ਤੇਜ ਅੰਸ਼ ਹੈ ਤੇ ਉਹ ਅਗਨੀ ਰੂਪ ਵਿਚ ਸੂਰਜ ਦਾ ਲਖਾਇਕ ਹੈ। ਅਗਨੀ ਸੂਰਜ ਦੀ ਇਕ ਕਲਾ ਹੈ—ਜੋ ਸੰਘਾਰ ਰੂਪ ਹੈ। ਚੰਦ੍ਰਮਾ ਸੋਮ

ਰੂਪ ਵਿਚ ਸੂਰਜ ਦਾ ਪ੍ਰਕਾਸ਼ ਅੰਸ਼ ਹੈ ਇਹ ਸੂਰਜ ਦੀ ਦੂਸਰੀ ਕਲਾ ਹੈ ਤੇ ਸ੍ਰਿਸ਼ਟੀ ਧਰਮੀ ਹੈ। ਚੰਦ੍ਰਮਾ ਤੋਂ ਸ੍ਰਿਸ਼ਟੀ ਹੈ ਤੇ ਅਗਨੀ ਤੋਂ ਸੰਘਾਰ। ਇਹ ਦੋਵੇਂ ਰੀੜ੍ਹ ਦੀ ਹੱਡੀ ਵਿਚ ਦੋਹੀਂ ਪਾਸੀਂ ਸਥਿਤ ਹਨ। ਖੱਬੇ ਪਾਸੇ ਇੜਾ ਨਾੜੀ ਦੇ ਰੂਪ ਵਿਚ ਚੰਦਰ ਨਾੜੀ ਹੈ ਅਤੇ ਸੱਜੇ ਪਾਸੇ ਪਿੰਗਲਾ ਨਾੜੀ ਦੇ ਰੂਪ ਵਿਚ ਸੂਰਜ ਨਾੜੀ। ਇਨ੍ਹਾਂ ਦੋਹਾਂ ਨਾੜੀਆਂ ਦੇ ਵਿਚਕਾਰ ਇਕ ਗੁਪਤ ਨਾੜੀ ਹੈ—ਜਿਸ ਨੂੰ ਸੁਖਮਨਾ ਨਾੜੀ ਆਖਦੇ ਨੇ। ਬ੍ਰਹਮ ਨਾੜੀ ਵੀ ਏਸੇ ਦਾ ਹੀ ਨਾਮ ਹੈ ਤੇ ਗੁਪਤ ਸਰਸਵਤੀ ਵੀ। ਇੜਾ ਨਾੜੀ ਵਿਚ ਦੀ ਅਪਾਨ ਰੂਪੀ ਸਵਾਸ ਚਲਦਾ ਹੈ ਅਤੇ ਪਿੰਗਲਾ ਨਾੜੀ ਵਿਚ ਦੀ ਪ੍ਰਾਣ ਰੂਪੀ ਸਵਾਸ। ਇੜਾ ਵਿਚ ਸਵਾਸ ਚੱਲਣ ਤੇ 'ਸਹ' ਧੁਨੀ ਸੁਣਾਈ ਦੇਂਦੀ ਹੈ ਤੇ ਪਿੰਗਲਾ ਵਿਚ ਸਵਾਸ ਚੱਲਣ ਤੇ 'ਹੰ' ਧੁਨੀ। 'ਹੰ' ਬੀਜ ਰੂਪੀ ਸ਼ਿਵ ਹੈ ਤੇ 'ਸਹ' ਸ਼ਕਤੀ। ਦੋਹਾਂ ਸੁਰਾਂ ਦੇ ਮਿਲਣ ਨਾਲ 'ਹੰਸਹ' ਧੁਨੀ ਬਣਦੀ ਹੈ, ਜੋ 'ਅਜਪਾ ਜਾਪ' ਦੇ ਰੂਪ ਵਿਚ ਪ੍ਰਸਿੱਧ ਹੈ। ਜਗਤ ਦੀ ਰਚਨਾ ਵੇਲੇ ਪਰਮਾਤਮਾ ਦੀ ਸੰਸਾਰਮੁਖੀ ਪਰਮ ਸ਼ਕਤੀ ਪ੍ਰਾਣ ਵਾਯੂ ਨੂੰ ਦੋ ਹਿੱਸਿਆਂ ਵਿਚ ਵੰਡ ਦੇਂਦੀ ਹੈ। ਪ੍ਰਾਣ ਤੇ ਅਪਾਨ ਪ੍ਰਾਣ ਵਾਯੂ ਦੇ ਉਹੋ ਦੋ ਅੰਸ਼ ਨੇ, ਜੋ ਇਕ ਦੂਜੇ ਨੂੰ ਮਿਲਣ ਲਈ ਤਾਂਘਦੇ ਤੇ ਲਗਾਤਾਰ ਇਕ ਦੂਜੇ ਦਾ ਪਿੱਛਾ ਕਰਦੇ ਨੇ। ਪਰ ਦੋਹਾਂ ਦੀ ਗਤੀ ਇਕ ਦੂਜੇ ਦੇ ਵਿਪ੍ਰੀਤ ਹੋਣ ਕਰਕੇ ਇਹ ਆਪਸ ਵਿਚ ਮਿਲ ਕੇ ਇਕ ਨਹੀਂ ਹੋ ਪਾਉਂਦੇ। ਇਨ੍ਹਾਂ ਦਾ ਮੇਲ ਉਦੋਂ ਹੀ ਸੰਭਵ ਹੁੰਦਾ ਹੈ ਜਦੋਂ ਮਨੁੱਖ ਦੇ ਅੰਦਰ ਪਰਮਾਤਮਾ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ ਤੇ ਉਹ ਕਿਸੇ ਵੀ ਜੁਗਤ ਨਾਲ ਪ੍ਰਾਣ ਦੀ ਵਿਪਰੀਤ ਗਤੀ ਨੂੰ ਪਲਟ ਕੇ ਸਨਮੁਖ ਗਤੀ ਵਿਚ ਬਦਲਦਾ ਤੇ 'ਹੰਸਹ' ਤੋਂ 'ਸੋਹੰ' ਦੀ ਸਥਿਤੀ ਵਿਚ ਆਉਂਦਾ ਹੈ। ਪ੍ਰਾਣ ਸਾਧਨਾ ਦਵਾਰਾ 'ਹੰ' 'ਸਹ' (ਹੰਸਾ) ਮੰਤਰ ਉਦੋਂ ਬਣਨਾ ਅਰੰਭ ਹੁੰਦਾ ਹੈ ਜਦੋਂ ਪ੍ਰਾਣ ਤੇ ਅਪਾਨ ਮੂਲਾਧਾਰ ਚੱਕਰ ਵਿਚ ਆਪਸ ਵਿਚ ਮਿਲਣਾ ਸ਼ੁਰੂ ਕਰਦੇ ਤੇ ਉਨ੍ਹਾਂ ਦੇ ਮਿਲਣ ਨਾਲ ਕੁੰਭਕ ਹੋਣਾ ਸ਼ੁਰੂ ਹੋ ਜਾਂਦਾ ਹੈ। ਕੁੰਭਕ ਜਿਉਂ ਜਿਉਂ ਵਧਦਾ ਹੈ ਤੇ ਸੇਕ ਪੈਂਦਾ ਹੁੰਦਾ ਹੈ। ਉਸੇ ਸੇਕ ਨਾਲ ਮੂਲਾਧਾਰ ਵਿਚ ਮਾਇਆ ਦੇ ਪ੍ਰਭਾਵ ਕਾਰਨ ਬੇਸੁਧ ਪਈ ਕੁੰਡਲਿਨੀ ਜਾਗ ਉਠਦੀ ਹੈ, ਤੇ ਉਹ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰਦੀ ਹੈ।"

ਪ੍ਰਸ਼ਨ—"ਸਤਿ ਸੰਧਿ ਤੇ ਦੀਰਘ ਦਾੜ੍ਹ ਦੀ ਲੜਾਈ ਕਿੰਨਾ ਚਿਰ ਚਲਦੀ ਹੈ ਤੇ ਉਸ ਦਾ ਨਤੀਜਾ?"

ਉੱਤਰ—"ਦੀਰਘ ਦਾੜ੍ਹ—ਤਮੋ ਗੁਣ ਦੇ ਰੂਪ ਵਿਚ ਦੋਹਾਂ ਗੁਣਾਂ—ਸਤੋ ਤੇ ਰਜੋ—ਦੇ ਮੁਕਾਬਲੇ ਵਿਚ ਕਮਜ਼ੋਰ ਹੋਣ ਤੇ ਵੀ ਲਗਾਤਾਰ ਵੀਹ ਸਾਲ ਲੜਾਈ ਜਾਰੀ ਰਖਦਾ ਹੈ। ਸਤਿ ਸੰਧਿ ਆਪਣੀਆਂ ਤਿੰਨਾਂ ਸ਼ਕਤੀਆਂ—ਸੂਰਜ, ਅਗਨੀ ਤੇ ਚੰਦ੍ਰਮਾ ਦੇ ਆਸਰੇ ਪੂਰਾ ਮੁਕਾਬਲਾ ਕਰਦਾ ਹੈ। ਅੰਤ ਨੂੰ ਵੀਹ ਸਾਲਾਂ ਬਾਅਦ ਦੋਹਾਂ ਵਿਚੋਂ ਕੋਈ ਇਕ ਨਹੀਂ, ਸਗੋਂ ਦੋਵੇਂ ਧਿਰਾਂ ਹੀ ਡਿੱਗ ਪੈਂਦੀਆਂ ਹਨ। ਸਤਿ ਸੰਧਿ ਦੀਰਘ ਦਾੜ੍ਹ ਨੂੰ ਅਤੇ ਦੀਰਘ ਦਾੜ੍ਹ ਸਤਿ ਸੰਧਿ ਨੂੰ ਇਕੋ ਸਮੇਂ ਮਾਰ ਦੇਂਦੇ ਨੇ। ਅਤੇ ਜਿਸ ਥਾਂ ਤੇ ਅਤੇ ਜਿਸ ਲੋਹੇ ਦੀ ਖਣਕਾਰ ਨਾਲ ਦੋਵੇਂ ਮਰ ਜਾਂਦੇ ਨੇ ਉਸੇ ਲੋਹੇ ਦੀ ਖਣਕਾਰ ਵਿਚੋਂ ਤੇ ਉਸੇ ਸਥਾਨ ਤੋਂ ਅਗਨੀ ਰੂਪੀ ਜਵਾਲਾ ਪ੍ਰਗਟ ਹੋ ਜਾਂਦੀ ਹੈ।"

ਪ੍ਰਸ਼ਨ—"ਇਸ ਦਾ ਕੀ ਅਰਥ ਸਮਝਿਆ ਜਾਵੇ।"

ਉੱਤਰ—"ਦੋਹਾਂ ਰਾਜਿਆਂ ਦਾ ਮਰਨਾ—ਤਿੰਨਾਂ ਗੁਣਾਂ—ਸਤੋ, ਰਜੋ ਤੇ ਤਮੋ—ਦਾ ਮਰਨਾ ਜਾਂ ਸ਼ੁਧ ਹੋਣਾ ਤੇ ਅਗਨੀ ਜਾਂ ਬਿਜਲੀ ਰੂਪੀ ਜਵਾਲਾ ਦਾ ਪ੍ਰਗਟ ਹੋਣਾ—ਚੌਥੇ ਤੁਰੀਆ ਪਦ ਵਿਚ ਪਦਾਰਪਨ ਦੀ ਸੂਚਨਾ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ ਇਹ ਘਟਨਾ ਇੰਜ ਵਾਪਰਦੀ ਹੈ—

"ਬੀਸ ਬਰਿਸ ਨਿਸੁ ਦਿਨ ਰਨ ਕਰਾ।
ਦੁਹੂੰ ਨ੍ਰਿਪਨ ਤੇ ਏਕ ਨਾ ਟਰਾ।
ਅੰਤ ਕਾਲ ਤਿਨ ਦੁਹੂੰ ਖਪਾਯੋ।
ਉਹਿ ਕੋ ਇਹ ਇਹ ਕੋ ਉਹਿ ਘਾਯੋ। ਭੁਯੰਗ ਛੰਦ
ਜਥੈ ਛੂਹਨੀ ਤੀਸ ਸਹਸ੍ਰ ਮਾਰੇ।
ਦੋਊ ਰਾਵਈ ਰਾਵ ਜੂਝੇ ਕਰਾਰੇ।
ਮਾਰਯੋ ਲੋਹ ਗਾਢੋ ਉਠੀ ਅਗਨੀ ਜਵਾਲਾ।
ਭਈ ਤੇਜ ਤੌਨੇ ਹੁਤੇ ਏਕ ਬਾਲਾ।
ਤਿਸੀ ਕੋਪ ਕੀ ਅਗਨੀ ਤੇ ਬਾਲ ਹ੍ਵੈ ਕੈ।
ਹਸੀ ਹਾਥ ਮੈ ਅਸਤ੍ਰ ਔ ਸਸਤ੍ਰ ਲੈ ਕੈ।
ਮਹਾਂ ਰੂਪ ਆਨੂਪ ਤਾਕੋ ਬਿਰਾਜੈ।
ਲਖੈ ਤੇਜ ਤਾ ਕੋ ਸ ਸਉ ਸੂਰ ਲਾਜੈ। ਚੌਪਈ
ਚਾਰਹੁ ਦਿਸਾ ਫਿਰੀ ਝਬ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।......"

ਪ੍ਰਸ਼ਨ—"ਇਹ ਬਾਲਾ ਕੌਣ ਹੈ ? ਕਿਸ ਦੀ ਪ੍ਰਤੀਕ ਹੈ ?"

ਉੱਤਰ—"ਇਹੋ ਹੀ ਪਰਾ ਕੁੰਡਲਿਨੀ ਸ਼ਕਤੀ ਹੈ। ਮੂਲਾਧਾਰ ਚੱਕਰ ਵਿਚ ਪ੍ਰਾਣ-ਅਪਾਨ ਦੇ ਮਿਲਣ ਤੇ ਜੋ ਕੁੰਭਕ ਹੁੰਦਾ ਹੈ, ਉਸ ਵਿਚੋਂ ਜਾਗ ਕੇ ਪ੍ਰਗਟ ਹੋਣ ਵਾਲੀ ਕੁੰਡਲਿਨੀ ਸ਼ਕਤੀ—ਇਹੋ ਬਾਲਾ ਹੀ ਹੈ। ਇਸ ਦੇ ਪ੍ਰਗਟ ਹੋਣ ਤੋਂ ਪਹਿਲਾਂ ਕੁੰਭਕ ਅਵਸਥਾ ਵਿਚ ਜੀਵ ਦਾ ਅਤੇ ਪ੍ਰਾਣ ਅਪਾਨ ਦਾ ਰੂਪਾਂਤਰਨ ਹੋ ਕੇ ਏਸੇ ਪਰਾ ਕੁੰਡਲਿਨੀ ਵਿਚ ਲੈ ਹੋਣਾ ਸ਼ੁਰੂ ਹੋ ਜਾਂਦਾ ਹੈ। ਇਸ ਕੁੰਡਲਿਨੀ ਸ਼ਕਤੀ ਦੇ ਸਰੂਪ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਵਰਨਣ ਕੀਤਾ ਹੈ ਉਸ ਅਨੁਸਾਰ ਇਹ ਬਿਜਲੀ ਦੀ ਰੌ ਵਾਂਗ ਪ੍ਰਗਟ ਹੁੰਦੀ ਹੈ। ਰੂਪ ਇਸ ਦਾ ਐਸਾ ਅਨੂਪਮ ਹੈ ਕਿ ਸੈਂਕੜਿਆਂ ਸੂਰਜਾਂ ਦਾ ਤੇਜ ਵੀ ਇਸ ਦੇ ਸਾਹਮਣੇ ਸ਼ਰਮਾ ਜਾਵੇ। ਇਸ ਬਾਲਾ (ਮੁਟਿਆਰ) ਦਾ ਪ੍ਰਗਟ ਹੋ ਕੇ ਹੱਸਣਾ ਬਿਜਲੀ ਦੀ ਕੜਕ ਹੈ। ਯੋਗ ਸ਼ਾਸਤਰ ਅਨੁਸਾਰ ਕੁੰਡਲਿਨੀ ਦਾ ਆਕਾਰ ਸਾਢੇ ਤਿੰਨ ਕੁੰਡਲ ਮਾਰ ਕੇ ਬੇਸੁਧ ਪਈ ਨਾਗਣ ਵਾਲਾ ਹੈ—ਜੋ ਉਸ ਦੇ ਜਾਗਣ ਤੇ ਬਿਜਲੀ ਵਾਂਗ ਲਹਿਰਦੀ ਹੋਈ ਮੂਲਾਧਾਰ ਚੱਕਰ ਦੀ ਪਰਕਰਮਾ ਕਰਦੀ ਤੇ ਫਿਰ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਏਸੇ ਕਰਕੇ ਇਸ ਦਾ ਨਾਮ ਤੜਿਤ ਸ਼ਕਤੀ ਵੀ ਹੈ। ਉਸ

ਦੇ ਨਾਲ ਹੀ ਸੂਖਮ ਮਨ, ਜੀਵ ਤੇ ਸੂਖਮ ਹੋ ਕੇ ਸ਼ੁੱਧ ਹੋ ਰਿਹਾ ਪ੍ਰਾਣ ਵੀ ਸੁਖਮਨਾ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਭ ਨੂੰ ਇੰਜ ਬਿਆਨ ਕੀਤਾ ਹੈ—

''ਤਿਸੀ ਕੋਪ ਕੀ ਅਗਨਿ ਤੇਂ ਬਾਲ ਹ੍ਵੈ ਕੈ।
ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ।
ਮਹਾਂ ਰੂਪ ਆਨੂਪ ਤਾ ਕੇ ਬਿਰਾਜੈ।
ਲਖੇ ਤੇਜ ਤਾ ਕੋ ਸ ਸਉ ਸੂਰ ਲਾਜੈ। ਚੌਪਈ।
ਚਾਰਹੁ ਦਿਸਾ ਫਿਰੀ ਝਬ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।
ਐਸ ਨ ਕਤਹੂੰ ਪੁਰਖ ਨਿਹਾਰਾ।
ਨਾਥ ਕਰੈ ਜਿਹ ਆਪੁ ਸੁਧਾਰਾ।
ਫਿਰ ਜਿਯ ਮੈ ਇਹ ਭਾਂਤਿ ਬਿਚਾਰੀ।
ਬਰੋਂ ਜਗਤ ਕੇ ਪਤਿਹਿ ਸੁਧਾਰੀ।
ਤਾਤੈ ਕਰੋਂ ਦੀਨ ਹ੍ਵੈ ਸੇਵਾ।
ਹੋਇ ਪ੍ਰਸੰਨ ਕਾਲਿਕਾ ਦੇਵਾ।
ਅਧਿਕੰ ਸੁਚਿਤ ਹ੍ਵੈ ਕੀਏ ਸੁਮੰਤ੍ਰਾ।
ਭਾਂਤਿ ਭਾਂਤਿ ਤਨ ਲਿਖਿ ਲਿਖਿ ਜੰਤ੍ਰਾ।
ਕ੍ਰਿਪਾ ਕਰੀ ਜਗ ਮਾਤ ਭਵਾਨੀ।
ਇੰਹ ਬਿਧ ਬਤਿਯਾ ਤਾਂਹਿ ਬਖਾਨੀ।
ਕਰਿ ਜਿਨਿ ਸੋਕ ਹ੍ਰਿਦੈ ਤੇ ਪੁਤ੍ਰੀ।
ਨਿਰੰਕਾਰ ਬਰਿ ਹੈ ਤੁਹਿ ਅੱਤਰੀ।
ਤਾ ਕਾ ਧਯਾਨ ਆਜੁ ਨਿਸੁ ਧਰਿਯਹੁ।
ਕਹਿ ਹੈ ਜੁ ਕਛੁ ਸੋਈ ਤੁਮ ਕਰਿਯਹੁ।
ਜਬ ਅਸ ਬਰ ਤਿਹ ਦਿਯੋ ਭਵਾਨੀ।
ਪ੍ਰਫੁਲਿਤ ਭਈ ਜਗਤ ਕੀ ਰਾਣੀ।
ਅਤਿ ਪਵਿਤ੍ਰ ਨਿਸਿ ਹ੍ਵੈ ਛਿਤ ਸੋਈ।
ਜਿਹਠਾ ਔਰ ਨਾ ਦੂਸਰ ਕੋਈ।
ਅਰਧ ਰਾਤ੍ਰਿ ਬੀਤਤ ਭੀ ਜਬ ਹੀਂ।
ਆਗਯਾ ਭਈ ਨਾਥ ਕੀ ਤਬ ਹੀਂ।
ਸ੍ਵਾਸ ਬੀਰਜ ਦਾਨਵ ਜਬ ਮਰਿ ਹੈਂ।
ਤਿੰਹ ਪਾਛੇ ਸੁੰਦਰਿ ਮੁਹਿ ਬਰਿ ਹੈਂ।
ਇਹ ਬਿਧਿ ਤਿਹ ਆਗਯਾ ਜਬ ਭਈ।

ਦਿਨ ਮਨਿ ਚੜ੍ਹਯੋ ਰੈਨਿ ਮਿਟਿ ਗਈ।
ਸਾਜ ਸਸਤ੍ਰ ਚੰਚਲਾ ਤਬ ਹੀਂ।
ਰਨ ਕੌ ਚਲੀ ਸਾਥ ਲੈ ਤਬ ਹੀਂ।"

"ਬਾਲਾ ਰੂਪੀ ਕੁੰਡਲਿਨੀ ਦੀ ਇੱਛਾ ਹੁੰਦੀ ਹੈ ਕਿ ਉਸ ਨੂੰ ਐਸਾ ਪਤੀ ਮਿਲੇ ਜਿਸ ਦਾ ਸਾਨੀ ਹੋਰ ਕੋਈ ਨਾ ਹੋਵੇ। ਅਤੇ ਉਹ ਪਰਮੇਸ਼ਵਰ ਆਪ ਹੀ ਹੋ ਸਕਦਾ ਹੈ। ਇਸ ਇੱਛਾ ਅਧੀਨ ਉਹ ਭਾਂਤ ਭਾਂਤ ਦੇ ਮੰਤ੍ਰਾਂ ਦਾ ਜਪ ਕਰਦੀ ਤੇ ਤਨ ਉਪਰ ਜੰਤਰ ਵਾਹੁੰਦੀ ਹੈ। ਇਸ ਕ੍ਰਿਯਾ ਦੀ ਬਦੌਲਤ ਕਾਲਿਕਾ ਸ਼ਕਤੀ ਪ੍ਰਗਟ ਹੁੰਦੀ ਤੇ ਉਸ ਨੂੰ ਨਿਰੰਕਾਰ ਰੂਪੀ ਪਤੀ ਦੇ ਮਿਲਨ ਦਾ ਵਰ ਦੇਂਦੀ ਹੈ। ਉਸ ਦੇ ਕਹਿਣ ਅਨੁਸਾਰ ਹੀ ਉਹ ਉਸੇ ਰਾਤ ਪਰਮੇਸ਼ਵਰ ਦਾ ਧਿਆਨ ਕਰਦੀ ਹੈ ਤੇ ਠੀਕ ਅੱਧੀ ਰਾਤ ਦੇ ਮਿਲਨ ਛਿਣ ਵਿਚ ਉਸ ਨੂੰ ਪਰਮੇਸ਼ਵਰ ਵੱਲੋਂ ਹੁੰਗਾਰਾ ਮਿਲਦਾ ਹੈ ਕਿ ਸਵਾਸ ਬੀਰਜ ਦੇ ਮਰਨ ਤੇ ਹੀ ਉਸ ਦੀ ਨਿਰੰਕਾਰ ਨੂੰ ਪਤੀ ਰੂਪ ਵਿਚ ਪਾਉਣ ਦੀ ਇੱਛਿਆ ਪੂਰੀ ਹੋਵੇਗੀ।"

ਪ੍ਰਸ਼ਨ—"ਇਹ ਸਵਾਸ ਬੀਰਜ ਕੌਣ ਹੈ ?"

ਉੱਤਰ—"ਇਹ ਕਾਲ ਰੂਪ ਪ੍ਰਾਣ ਵਾਯੂ ਹੀ ਹੈ ਜੋ ਕੁਛ ਹੱਦ ਤਕ ਸੂਖਮ ਤਾਂ ਹੋ ਗਈ ਹੈ ਪਰ ਅਜੇ ਉਸ ਦੀ ਹੋਰ ਸ਼ੁੱਧੀ ਹੋਣ ਵਾਲੀ ਹੈ। ਜਦੋਂ ਪ੍ਰਾਣ ਏਨਾ ਸੂਖਮ ਤੇ ਸ਼ੁੱਧ ਹੋ ਜਾਏ ਕਿ ਆਪਣੇ ਆਪ ਲੰਮੇ ਸਮੇਂ ਦਾ ਕੁੰਭਕ ਬਣ ਜਾਏ ਤਾਂ ਉਸ ਦੇ ਫਲਸਰੂਪ ਸਮਾਧੀ ਦੀ ਅਵਸਥਾ ਆ ਜਾਂਦੀ ਹੈ। ਉਸ ਵੇਲੇ ਮਨ ਤੇ ਪ੍ਰਾਣ ਦੋਵੇਂ ਹੀ ਹਿਰਦੇ ਦੇ 'ਦਹਰ ਆਕਾਸ਼' ਵਿਚ ਵਿਸ਼ਰਾਮ ਦੀ ਅਵਸਥਾ ਵਿਚ ਆ ਜਾਂਦੇ ਨੇ। ਉਦੋਂ ਹੀ ਬਾਹਰੀ ਇੰਦ੍ਰੀਆਂ ਤੇ ਬਾਹਰੀ ਵਿਸ਼ਿਆਂ ਵੱਲੋਂ ਮਨ ਹਟਦਾ ਤੇ ਉਸ ਦੀ ਉਰਧ ਗਤੀ ਸ਼ੁਰੂ ਹੁੰਦੀ ਹੈ। ਇਹੋ ਅਵਸਥਾ ਹੀ ਚੋਥੀ ਤੁਰੀਯਾ ਅਵਸਥਾ ਹੁੰਦੀ ਹੈ। ਆਗਿਆ ਚੱਕਰ ਤਕ ਕਾਲ ਦੀਆਂ ਸਥੂਲ ਅਨੰਤ ਮਾਤ੍ਰਾ ਸਿਮਟ ਕੇ ਇਕ ਮਾਤ੍ਰਾ ਬਣ ਜਾਂਦੀਆਂ ਹਨ। ਉਸ ਤੋਂ ਉਪਰ ਫਿਰ ਕਾਲ ਦੀ ਉਹ ਇਕ ਮਾਤ੍ਰਾ ਵੀ ਟੁੱਟ ਕੇ ਅੱਧੀ ਮਾਤ੍ਰਾ ਬਣਦੀ ਤੇ ਫਿਰ ਅੱਧੀਓਂ ਅੱਧੀ, ਅਤੇ ਉਸ ਤੋਂ ਬਾਅਦ ਅੱਧੀ ਮਾਤ੍ਰਾ ਦੇ ਕ੍ਰਮ ਅਨੁਸਾਰ ਉਹ ਕਾਲ ਦੀਆਂ ਮਾਤ੍ਰਾ ਟੁੱਟਦੀਆਂ ਜਾਂਦੀਆਂ ਹਨ। ਅੰਤ ਉਨਮਨ ਅਵਸਥਾ ਆ ਜਾਂਦੀ ਹੈ। ਉਥੇ ਉਨਮਨਾ ਹੀ ਮਹਾਂਕਾਲ ਜਾਂ ਕਾਲੀ ਹੈ—ਜੋ ਕਾਲ ਦਾ ਗ੍ਰਾਸ ਕਰ ਲੈਂਦੀ ਹੈ। ਉਦੋਂ ਹੀ ਉਸ ਬਾਲਾ ਦਾ ਮਹਾਂਕਾਲ ਵਿਚ ਪੂਰਨ ਲੈਅ ਹੁੰਦਾ ਹੈ। ਉਥੋਂ ਅੱਗੇ ਫਿਰ ਮਹਾਂਕਾਲ ਹੀ ਬਾਕੀ ਰਹਿੰਦਾ ਹੈ। ਪਰਮਾਤਮਾ ਦੇ ਹੁਕਮ ਅਨੁਸਾਰ ਉਹ ਕੁੰਡਲਿਨੀ ਰੂਪੀ ਬਾਲਾ ਰਣ ਛੇਤਰ ਵਿਚ ਪਹੁੰਚ ਕੇ ਘੋਰ ਜੁੱਧ ਕਰਦੀ ਹੈ। ਉਹ ਜੁੱਧ ਅਸਲ ਵਿਚ ਮਨੁੱਖ ਦੀਆਂ ਚੰਗੀਆਂ ਮੰਦੀਆਂ—ਦੈਵੀ ਤੇ ਦਾਨਵੀ ਬਿਰਤੀਆਂ ਵਿਚਕਾਰ ਹੀ ਹੁੰਦਾ ਹੈ। ਇਨ੍ਹਾਂ ਬਿਰਤੀਆਂ ਤੇ ਸੰਕਲਪਾਂ ਵਿਕਲਪਾਂ ਦੀ ਉਪਜ ਉਨ੍ਹਾਂ ਪੰਜਾਹ ਅੱਖਰਾਂ ਵਿਚੋਂ ਇਕ 'ਅ' ਕਾਰ ਨੂੰ ਛੱਡ ਕੇ ਉਨੰਜਾ ਅੱਖਰਾਂ ਤੋਂ ਹੀ ਹੁੰਦੀ ਹੈ ਜਿਨ੍ਹਾਂ ਅੱਖਰਾਂ ਤੋਂ ਇਸ ਜਗਤ ਦੀ ਉਤਪਤੀ ਹੈ। ਇਨ੍ਹਾਂ ਅੱਖਰਾਂ ਵਿਚੋਂ ਅਨੇਕਾਂ ਤਰ੍ਹਾਂ ਦੀਆਂ ਰਿਸ਼ਮਾਂ ਦੇ ਰੂਪ ਵਿਚ ਇਹ ਬਿਰਤੀਆਂ ਜਨਮ ਲੈਂਦੀਆਂ ਰਹਿੰਦੀਆਂ ਨੇ। ਕੁੰਡਲਿਨੀ ਦੀ ਇਹ ਸੰਘਰਸ਼ ਯਾਤ੍ਰਾ ਪੰਜਾਹ ਅੱਖਰਾਂ ਤੋਂ ਬਣੇ ਛੇ ਚੱਕਰਾਂ ਨੂੰ ਤੋੜਣ, ਉਨ੍ਹਾਂ ਅੱਖਰਾਂ ਨੂੰ ਆਪਣੇ ਤਾਪ

ਨਾਲ ਪੰਘਾਰ ਕੇ ਨਾਦ-ਬਿੰਦੂ ਵਿਚ ਬਦਲਣ ਤੇ ਮੂਧੇ ਪਏ ਕੰਵਲਾਂ ਨੂੰ ਸਿੱਧਿਆਂ ਕਰਕੇ ਖਿੜਾਉਣ ਦੀ ਯਾਤਰਾ ਹੈ। ਇਸ ਸਿਲਸਿਲੇ ਵਿਚ ਸੁਖਮਨਾ ਦੇ ਅੰਦਰ ਹੀ ਸਥਿਤ ਪੰਜ ਸਥੂਲ ਭੂਤਾਂ—ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਨੂੰ ਸ਼ੁੱਧ ਕਰਨਾ ਜ਼ਰੂਰੀ ਹੈ। ਇਨ੍ਹਾਂ ਪੰਜਾਂ ਭੂਤਾਂ ਦੀਆਂ ਤਨ ਮਾਤਰਾ ਜਾਂ ਸੂਖਮ ਗੁਣ—ਗੰਧ, ਰਸ, ਰੂਪ, ਸਪਰਸ਼ ਤੇ ਸ਼ਬਦ ਮਨੁੱਖ ਨੂੰ ਸਹਿਜੇ ਹੀ ਆਪਣੇ ਆਕਰਸ਼ਣ ਤੋਂ ਮੁਕਤ ਨਹੀਂ ਹੋਣ ਦੇਂਦੀਆਂ। ਏਸੇ ਤਰ੍ਹਾਂ ਬ੍ਰਹਮਾ, ਵਿਸ਼ਣੂ ਤੇ ਮਹੇਸ਼ ਰੂਪੀ ਤਿੰਨ ਗੁਣ ਵੀ ਸੌਖਿਆਂ ਹੀ ਮਨੁੱਖ ਨੂੰ ਆਪਣੇ ਘੇਰੇ ਤੋਂ ਬਾਹਰ ਨਹੀਂ ਜਾਣ ਦੇਂਦੇ। ਪਰ ਜਦੋਂ ਮਨੁੱਖ ਆਪਣੇ ਜੋਤ ਸਰੂਪ ਬਾਰੇ ਸਜਗ ਹੋ ਜਾਂਦਾ ਤੇ ਪਰਮਾਤਮਾ ਨਾਲ ਇਕ ਰਸ ਹੋਣ ਦਾ ਅਣਥੱਕ ਜਤਨ ਕਰਦਾ ਹੈ ਤਾਂ ਇਹ ਬ੍ਰਹਮਾ ਵਿਸ਼ਣੂ ਮਹੇਸ਼ ਉਸ ਦੀ ਸਹਾਇਤਾ ਤੇ ਵੀ ਆ ਜਾਂਦੇ ਹਨ। ਛਿਆਂ ਚੱਕਰਾਂ ਵਿਚੋਂ ਪੰਜ ਸਥੂਲ ਭੂਤ ਚੱਕਰਾਂ ਤੋਂ ਇਲਾਵਾ ਛੇਵਾਂ ਚੱਕਰ ਮਨ ਜਾਂ ਚਿੱਤ ਦਾ ਹੈ। ਇਸ ਨੂੰ ਸ਼ੁੱਧ ਕਰਨਾ ਜਾਂ ਤੋੜਨਾ, ਸਭ ਤੋਂ ਕਠਿਨ ਕਾਰਜ ਹੈ—ਜਿਸ ਵਿਚ ਪਰਮਾਤਮਾ ਰੂਪੀ ਗੁਰੂ ਦੇ ਅਨੁਗ੍ਰਹਿ ਤੋਂ ਬਿਨਾਂ ਸਫਲਤਾ ਨਹੀਂ ਮਿਲਦੀ। ਕੁੰਡਲਿਨੀ ਰੂਪੀ ਉਹ ਬਾਲਾ ਘੋਰ ਸੰਘਰਸ਼ ਕਰਦੀ ਹੈ। ਪਰ ਇਕੱਲਿਆਂ ਉਸ ਨੂੰ ਸਫਲਤਾ ਨਹੀਂ ਮਿਲਦੀ। ਥੱਕ ਹੰਭ ਕੇ ਉਹ ਫਿਰ ਮਹਾਂਕਾਲ ਦਾ ਆਵਾਹਨ ਕਰਦੀ ਤੇ ਉਸ ਨੂੰ ਸਹਾਇਤਾ ਲਈ ਪੁਕਾਰਦੀ ਹੈ।

"ਮਹਾਂਕਾਲ ਉਸ ਦੀ ਪੁਕਾਰ ਸੁਣ ਕੇ ਪ੍ਰਗਟ ਹੁੰਦੇ ਨੇ ਤੇ ਆਪ ਉਸ ਜੰਗ ਵਿਚ ਸ਼ਾਮਲ ਹੋ ਜਾਂਦੇ ਨੇ। ਸਭ ਦੇਵ-ਦੇਵੀਆਂ ਵੀ ਉਨ੍ਹਾਂ ਨਾਲ ਰਲ ਕੇ ਦਾਨਵੀ ਸ਼ਕਤੀਆਂ ਵਿਰੁੱਧ ਲੜਦੇ ਹਨ। ਮਹਾਂਕਾਲ ਦਾ ਪ੍ਰਗਟ ਹੋਣਾ ਹੀ ਉਸ ਬਾਲਾ ਲਈ ਪਰਮੇਸ਼ਵਰ ਰੂਪੀ ਪਤੀ ਦਾ ਪ੍ਰਾਪਤ ਹੋਣਾ ਹੈ। ਪਰਮੇਸ਼ਵਰ (ਮਹਾਂਕਾਲ) ਦੇ ਪ੍ਰਗਟ ਹੋ ਕੇ ਜੰਗ ਕਰਨ ਤੋਂ ਬਾਅਦ ਫਿਰ ਇਸ ਚਰਿਤ੍ਰ ਵਿਚ ਉਸ ਦਾ ਕਿਧਰੇ ਕੋਈ ਜ਼ਿਕਰ ਨਹੀਂ ਆਉਂਦਾ। ਕਾਲ ਰੂਪ ਵਿਚ ਉਸ ਬਾਲਾ ਦਾ ਮਹਾਂਕਾਲ ਵਿਚ ਲੈਅ ਹੋ ਜਾਂਦਾ ਹੈ। ਦਾਨਵ ਤੇ ਉਨ੍ਹਾਂ ਦੀਆਂ ਸ਼ਕਤੀਆਂ ਦਾ ਮਹਾਂਕਾਲ ਵਿਨਾਸ਼ ਕਰਦੇ ਨੇ, ਪਰ ਫਿਰ ਉਨ੍ਹਾਂ ਨੂੰ ਆਪਣੇ ਅੰਦਰੋਂ ਹੀ ਪ੍ਰਗਟ ਕਰ ਲੈਂਦੇ ਨੇ। ਉਹ ਕਈ ਵਾਰ ਸੋਚਦੇ ਨੇ ਕਿ ਇਹ ਜੰਗ ਖ਼ਤਮ ਕਰ ਦਿਆਂ, ਸਭ ਵਿਰੋਧੀ ਸ਼ਕਤੀਆਂ ਦਾ ਆਕਰਖਣ ਕਰ ਲਵਾਂ। ਪਰ ਫਿਰ ਆਪਣੇ ਸੁਾਤੰਤ੍ਰਯ ਆਪਣੇ ਕਰਤਾ-ਹਰਤਾ ਹੋਣ ਦੇ ਅਹਿਸਾਸ ਤੇ ਆਨੰਦ ਮਾਨਣ ਕਾਰਨ—ਉਨ੍ਹਾਂ ਦਾ ਹੋਰ ਲੀਲ੍ਹਾ ਕਰਨ ਨੂੰ ਜੀਅ ਕਰ ਆਉਂਦਾ ਹੈ। ਉਹ ਫਿਰ ਫਿਰ ਸਭ ਸ਼ਕਤੀਆਂ ਦਾ ਆਕਰਖਣ ਕਰਦੇ ਤੇ ਫਿਰ ਫਿਰ ਉਨ੍ਹਾਂ ਦਾ ਵਿਕਰਸ਼ਣ ਕਰਦੇ ਹੋਏ ਉਨ੍ਹਾਂ ਨਾਲ ਜੰਗ ਕਰਦੇ ਹਨ।

"ਅੰਤ ਤੇ ਉਨ੍ਹਾਂ ਦੇ ਮਨ ਵਿਚ ਆਉਂਦਾ ਹੈ ਕਿ ਸੰਤ ਜਨਾਂ ਦਾ ਉਧਾਰ ਕੀਤਾ ਜਾਏ। ਉਸ ਸਮੇਂ ਦਾ ਵਰਨਣ ਸਤਿਗੁਰੂ ਜੀ ਇੰਜ ਕਰਦੇ ਹਨ—

"ਪੁਨਿ ਰਾਛਸ ਕਾ ਕਾਟਾ ਸੀਸਾ।
ਸ੍ਰੀ ਅਸਿਕੇਤ ਜਗਤ ਕੇ ਈਸਾ।
ਪੁਹਪਨ ਬ੍ਰਿਸਟਿ ਗਗਨ ਤੇ ਭਈ।

ਸਭਹਿਨ ਆਨਿ ਬਧਾਈ ਦਈ।
ਧੰਨਯ ਧੰਨਯ ਲੋਗਨ ਕੇ ਰਾਜਾ।
ਦੁਸਟਨ ਦਾਹ ਗ੍ਰਿਥ ਨਿਵਾਜਾ।
ਅਖਲ ਭਵਨ ਕੇ ਸਿਰਜਨ ਹਾਰੇ।
ਦਾਸ ਜਾਨਿ ਮੁਹਿ ਲੇਹੁ ਉਬਾਰੇ।..."

"ਅਤੇ ਫਿਰ ਅੰਤ ਤੇ ਜਾ ਕੇ ਲਿਖਦੇ ਹਨ—

"ਖੜਗ ਕੇਤ ਮੈ ਸਰਨਿ ਤਿਹਾਰੀ।
ਆਪ ਹਾਥ ਦੈ ਲੇਹੁ ਉਬਾਰੀ।
ਸਰਬ ਠੌਰ ਮੋ ਹੋਹੁ ਸਹਾਈ।
ਦੁਸਟ ਦੋਖ ਤੇ ਲੇਹੁ ਬਚਾਈ।
ਕ੍ਰਿਪਾ ਕਰੀ ਹਮ ਪਰ ਜਗ ਮਾਤਾ।
ਗ੍ਰੰਥ ਕਰਾ ਪੂਰਨ ਸੁਭਰਾਤਾ।
ਕਿਲ ਬਿਖ ਸਗਲ ਦੇਹ ਕੋ ਹਰਤਾ।
ਦੁਸਟ ਦੋਖਿਯਨ ਕੋ ਛੈ ਕਰਤਾ।
ਸ੍ਰੀ ਅਸਿਧੁਜ ਜਬ ਭਏ ਦਇਆਲਾ।
ਪੂਰਨ ਕਰਾ ਗ੍ਰੰਥ ਤਤਕਾਲਾ।..."

"ਇੰਜ ਇਹ ਚਾਰ ਸੌ ਪੰਜਵਾਂ ਚਰਿਤ੍ਰ ਸਤਿਗੁਰਾਂ ਨੇ (ਮਹਾ ਮੋਹ ਰੂਪੀ ਰਾਕਸ਼ ਦਾ ਸਿਰ ਕੱਟ ਕੇ) ਜਿਸ ਮਹਾਂਕਾਲ ਦੀ ਉਸਤਤ ਵਿਚ ਸੰਪੂਰਨ ਕੀਤਾ ਤੇ ਉਨ੍ਹਾਂ ਦੀ ਕਿਰਪਾ ਅਤੇ ਸਹਾਇਤਾ ਦੀ ਯਾਚਨਾ ਕੀਤੀ ਹੈ—ਉਹ ਮਹਾਂਕਾਲ ਖੜਗ ਧੁਜ ਪਤੀ ਪਰਮੇਸ਼ਵਰ ਵੀ ਹੈ ਤੇ ਕਿਰਪਾ ਕਰਨ ਵਾਲੀ ਜਗ ਮਾਤਾ ਵੀ ਹੈ। ਇਹ ਮਹਾਂਕਾਲ ਦਾ ਸਾਮਰਸ ਰੂਪ ਹੈ—ਜੋ ਅਲਿੰਗ ਹੈ—ਅਦਵੈਯ ਹੈ।

# ਖੰਡਾ

ਗੁਰੂ ਗੋਬਿੰਦ ਸਿੰਘ ਜੀ ਨੇ ਪਰਮੇਸ਼ਵਰ ਵੱਲੋਂ ਸੰਸਾਰ ਦੀ ਰਚਨਾ ਬਾਰੇ ਦੱਸਦਿਆਂ ਸਭ ਤੋਂ ਪਹਿਲਾਂ 'ਖੰਡਾ' ਸਾਜਨ ਦੀ ਗੱਲ ਕੀਤੀ ਹੈ :

"ਖੰਡਾ ਪ੍ਰਿਥਮੈ ਸਾਜਿ ਕੈ
ਜਿਨਿ ਸਭ ਸੈਸਾਰੁ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ
ਕੁਦਰਤਿ ਦਾ ਖੇਲੁ ਰਚਾਇ ਬਣਾਇਆ...।"

'ਖੰਡਾ' ਦਾ ਜ਼ਿਕਰ ਆਉਂਦਿਆਂ ਹੀ ਸੁਤੇ ਸਿਧ ਜਿਸ ਵਸਤੂ ਦਾ ਖ਼ਿਆਲ ਆਉਂਦਾ ਹੈ ਉਹ ਇਕ ਸ਼ਸਤਰ ਹੈ ਜੋ ਦੋ ਧਾਰਾ ਹੈ ਤੇ ਜਿਸ ਦੇ ਦੋਵੇਂ ਸਿਰੇ ਤਿਕੋਨੇ ਨੇ। 'ਖੰਡਾ' ਦਾ ਇਹ ਸਰੂਪ ਸਥੂਲ ਹੈ।

'ਖੰਡਾ' ਇਕ ਸ਼ਸਤਰ ਹੋਣ ਦੇ ਨਾਲ ਨਾਲ ਇਕ ਧਾਰਮਕ ਚਿੰਨ੍ਹ ਵਜੋਂ ਵੀ ਜਾਣਿਆਂ-ਪਛਾਣਿਆਂ ਜਾਂਦਾ ਹੈ। ਅਤੇ ਜਦੋਂ ਖੰਡਾ ਇਕ ਧਾਰਮਕ ਚਿੰਨ੍ਹ ਵਜੋਂ ਲੋਕਾਂ ਦੇ ਮਨ ਮਸਤਕ ਵਿਚ ਸਥਾਪਤ ਹੈ ਤਾਂ ਨਿਸਚੇ ਹੀ ਇਹ ਕਿਸੇ ਬੁਨਿਆਦੀ ਤੱਤ ਦਾ ਲਖਾਇਕ ਹੋਣਾ ਚਾਹੀਦਾ ਹੈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭੇ ਵਾਲਿਆਂ ਨੇ ਕੋਈ ਛੇ ਦਹਾਕੇ ਪਹਿਲਾਂ 'ਚੰਡੀ ਦੀ ਵਾਰ' ਰੂਪੀ ਉਸ ਬਾਣੀ ਦਾ ਟੀਕਾ ਕੀਤਾ ਸੀ ਜਿਸ ਬਾਣੀ ਦੀ ਰਚਨਾ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਮੰਗਲ ਰੂਪ ਵਿਚ ਭਗਉਤੀ ਦਾ ਤੇ ਫਿਰ ਪਹਿਲੇ ਨੌਂ ਸਤਿਗੁਰੂ ਸਾਹਿਬਾਨ ਦਾ ਸਿਮਰਨ ਕੀਤਾ। ਉਹ ਮੰਗਲ ਰੂਪ ਬਾਣੀ ਅੱਜ ਤੱਕ ਸਿੱਖ ਸਮਾਜ ਦੀ ਅਰਦਾਸ ਵਜੋਂ ਪਰਚੱਲਤ ਹੈ। ਮੰਗਲ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਜਗਤ ਦੀ ਉਤਪਤੀ ਬਾਰੇ ਉਸ ਪਉੜੀ ਦੀ ਰਚਨਾ ਕੀਤੀ ਜਿਸਦਾ ਅਰੰਭ ਇੰਜ ਹੁੰਦਾ ਹੈ—

"ਖੰਡਾ ਪ੍ਰਿਥਮੈ ਸਾਜਿ ਕੈ
ਜਿਨਿ ਸਭ ਸੈਸਾਰੁ ਉਪਾਇਆ...।"

ਚੰਡੀ ਦੀ ਵਾਰ ਦੇ ਉਸ ਟੀਕੇ ਵਿਚ, 'ਖੰਡਾ' ਸ਼ਬਦ ਵਾਲੀਆਂ ਤੁਕਾਂ ਬਾਰੇ ਭਾਈ ਕਾਨ੍ਹ ਸਿੰਘ ਜੀ ਨੇ ਇੰਜ ਲਿਖਿਆ ਹੈ—

"ਜਿਸ ਨੇ ਮਹਾ ਮਾਯਾ ਨੂੰ ਪਹਿਲਾਂ ਰਚ ਕੇ, ਸਾਰਾ ਜਗਤ ਉਤਪੰਨ ਕੀਤਾ, ਬ੍ਰਹਮਾ ਵਿਸ਼ਨੂੰ ਅਤੇ ਸ਼ਿਵ ਨੂੰ ਬਣਾ ਕੇ ਕੁਦਰਤਿ ਦਾ ਖੇਡ ਸੁੰਦਰਤਾ ਨਾਲ ਜ਼ਹੂਰ ਵਿਚ ਲਿਆਂਦਾ...।"

ਫਿਰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਉਪਰੋਕਤ ਕਥਨ ਨੂੰ ਸਪਸ਼ਟ ਕਰਦਿਆਂ ਲਿਖਿਆ—"ਮਹਾ ਮਾਯਾ ਦਾ ਨਾਮ 'ਖੰਡਾ' ਇਸ ਲਈ ਹੈ ਕਿ ਇਸੇ ਤੋਂ ਸਾਰੇ

ਖੰਡ (ਭੇਦ) ਉਤਪੰਨ ਹੋਏ ਹਨ, ਇਹੀ ਦਵੈਤ (ਦ੍ਵੰਦ) ਰਚਨਾ ਦਾ ਕਾਰਨ ਹੈ।" *

ਭਾਈ ਕਾਨ੍ਹ ਸਿੰਘ ਜੀ ਨੇ ਹੀ ਗੁਰ ਸ਼ਬਦ ਰਤਨਾਕਰ (ਮਹਾਨ ਕੋਸ਼) ਦੇ ਪੰਨਾ ੨੯੦ ਉਪਰ ਵੀ 'ਖੰਡਾ' ਸ਼ਬਦ ਦਾ ਅਰਥ ਦੱਸਦਿਆਂ ਲਿਖਿਆ ਹੈ—"ਦੋ ਧਾਰਾ ਖੜਗ, ਦੋਹਾਂ ਪਾਸਿਆਂ ਤੋਂ ਖੰਡਨ ਕਰਨ ਵਾਲਾ ਸ਼ਸਤਰ - 'ਤ੍ਰੈ ਸੈ ਹੱਥ ਉਤੰਗੀ ਖੰਡਾ ਧੂਹਿਆ'- (ਕਲਕੀ) ਦੇਖੋ, ਸਸਤ੍ਰ। (੨) ਮਾਇਆ, ਜੋ ਖੰਡ (ਦਵੰਦ ਪਦਾਰਥ) ਰਚਨ ਵਾਲੀ ਹੈ, 'ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ', (ਚੰਡੀ ੩)"

ਸੋ ਖੰਡਾ 'ਮਹਾ ਮਾਇਆ ਦਾ ਲਖਾਇਕ ਹੈ। ਪਰਮੇਸ਼ਵਰ ਨੇ ਜਦੋਂ ਜਗਤ ਦੀ ਰਚਨਾ ਕੀਤੀ ਤਾਂ ਸਭ ਤੋਂ ਪਹਿਲਾਂ ਮਹਾ ਮਾਯਾ ਰੂਪੀ 'ਖੰਡਾ' ਦੀ ਸਾਜਨਾ ਕੀਤੀ।

ਸਤਿਗੁਰੂ ਨਾਨਕ ਦੇਵ ਜੀ ਨੇ ਵੀ ਜਗਤ ਦੀ ਰਚਨਾ, ਪਾਲਨਾ ਤੇ ਸੰਘਾਰ ਦੇ ਸਿਲਸਿਲੇ ਦੀ ਗੱਲ ਦੱਸਦਿਆਂ ਜਪੁਜੀ ਸਾਹਿਬ ਵਿਚ ਫੁਰਮਾਇਆ ਹੈ—

"ਏਕਾ ਮਾਈ ਜੁਗਤਿ ਵਿਆਈ,
ਤਿਨਿ ਚੇਲੇ ਪਰਵਾਣੁ।
ਇਕੁ ਸੰਸਾਰੀ ਇਕੁ ਭੰਡਾਰੀ
ਇਕ ਲਾਏ ਦੀਬਾਣੁ...।"

ਇਹ 'ਏਕਾ ਮਾਈ' ਤੇ 'ਖੰਡਾ' ਇੱਕੋ ਮੂਲ ਤੱਤ ਦੇ ਲਖਾਇਕ ਦੋ ਸ਼ਬਦ ਹਨ ਅਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਾਲੇ 'ਬ੍ਰਹਮਾ, ਵਿਸ਼ਨੂੰ, ਸ਼ਿਵ—ਸਤਿਗੁਰੂ ਨਾਨਕ ਦੀ ਬਾਣੀ ਵਾਲੇ ਸੰਸਾਰੀ, ਭੰਡਾਰੀ ਤੇ ਲਯ ਕਰਤਾ—ਸ਼ਬਦ ਭੇਦ ਨਾਲ ਇੱਕੋ ਹਨ।

ਮਨੁੱਖ, ਜੋ ਸੋਚਣ-ਸਮਝਣ ਤੇ ਮਨ-ਬੁਧੀ ਵੱਲੋਂ ਨਿਰੰਤਰ ਵਿਕਸਿਤ ਹੋਣ ਵਾਲਾ ਪ੍ਰਾਣੀ ਹੈ, ਉਸ ਦੇ ਮਨ-ਮਸਤਕ ਨੂੰ ਇਸ ਸਵਾਲ ਨੇ ਹਮੇਸ਼ਾ ਮਥਿਆ, ਝੰਜੋੜਿਆ ਤੇ ਉਕਸਾਇਆ ਹੈ ਕਿ 'ਉਹ ਕੌਣ ਹੈ ? ਕਿਉਂ ਹੈ ? ਕਿੱਥੋਂ ਆਇਆ ਹੈ ? ਕਿੱਥੇ ਜਾਣਾ ਹੈ ? ਇਹ ਜਗਤ ਕੀ ਹੈ ? ਇਸ ਦੀ ਰਚਨਾ ਕਿਸ ਨੇ ਕੀਤੀ ਹੈ ? ਕਿਉਂ ਕੀਤੀ ਤੇ ਕਿਵੇਂ ਕੀਤੀ ?'

ਇਸ ਸਵਾਲ ਦਾ ਜਵਾਬ ਲੱਭਣ ਦੀ ਕੋਸ਼ਿਸ਼ ਪਦਾਰਥ ਵਿਗਿਆਨੀ ਆਪਣੇ ਢੰਗ ਦੀ ਸਾਧਨਾ ਨਾਲ ਕਰਦੇ ਆ ਰਹੇ ਨੇ ਅਤੇ ਅਧਿਆਤਮਕ ਗੁਰੂ-ਰਹਿਬਰ, ਜੋਗੀ, ਰਿਸ਼ੀ-ਮੁਨੀ ਆਪਣੇ ਢੰਗ ਦੀ ਸਾਧਨਾ ਨਾਲ। ਸਾਡੇ ਸਤਿਗੁਰੂ ਸਾਹਿਬਾਨ ਨੇ ਇਸ ਸਵਾਲ ਨੂੰ ਆਪਣੇ ਢੰਗ ਨਾਲ ਉਠਾਇਆ ਤੇ ਆਪਣੀ ਬਾਣੀ ਵਿਚ ਸੰਕੇਤਕ ਸ਼ਬਦਾਂ ਦਵਾਰਾ ਇਸ ਦੀ ਚਰਚਾ ਕੀਤੀ ਹੈ।

'ਮਹਾ ਮਾਯਾ' ਨੂੰ 'ਖੰਡਾ' ਸ਼ਬਦ ਆਖਣ ਅਤੇ 'ਖੰਡਾ' ਸ਼ਸਤਰ ਦੀ ਸਥੂਲ ਰੂਪ ਵਿਚ ਪੇਸ਼ਕਾਰੀ—ਸ਼ਾਇਦ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਮੌਲਿਕ ਦੇਣ ਹੈ ਤੇ ਇਹ ਆਪਣੇ ਆਪ ਵਿਚ ਅਦੁੱਤੀ ਹੈ।

---

* ਚੰਡੀ ਦੀ ਵਾਰ ਸਟੀਕ। ਟੀਕਾਕਾਰ ਭਾਈ ਕਾਨ੍ਹ ਸਿੰਘ, ਕਰਤਾ ਕਹਾਨਕੋਸ਼। ਪ੍ਰਕਾਸ਼ਕ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ।

## ਸ਼ਸਤਰ ਹੀ ਕਿਉਂ ?

'ਖੜਗ' ਭਾਰਤੀ ਸਾਹਿਤ ਵਿਚ ਸਭ ਸ਼ਸਤਰਾਂ ਦਾ ਪ੍ਰਤੀਕ ਹੈ। ਤਲਵਾਰ, ਕਿਰਪਾਨ ਤੇ ਸਿਰੀ ਸਾਹਿਬ ਤਾਂ ਹਰ ਸਮੇਂ ਹਰ ਕਿਸੇ ਦੇ ਧਿਆਨ ਵਿਚ ਆ ਸਕਦੇ ਨੇ ਪਰ 'ਖੰਡਾ' ਬਾਰੇ ਇਹ ਗੱਲ ਨਹੀਂ। 'ਖੰਡਾ' ਆਪਣੇ ਆਪ ਵਿਚ ਬਿਲਕੁਲ ਨਿਵੇਕਲੇ ਤੱਤ ਵਜੋਂ ਦਿਸਦਾ ਹੈ। 'ਖੰਡਾ' ਬਾਰੇ ਇਹ ਸਵਾਲ ਵੀ ਸੁਭਾਵਕ ਹੀ ਸਾਹਮਣੇ ਆ ਜਾਂਦਾ ਹੈ ਕਿ 'ਇਹ ਤਾਂ ਸ਼ਸਤਰ ਹੈ, ਫਿਰ ਇਸਦਾ ਜਗਤ ਰਚਨਾ ਨਾਲ ਸੰਬੰਧ ਕਿਵੇਂ ਜੁੜ ਸਕਦਾ ਏ ?' ਇਸ ਸਵਾਲ ਦਾ ਜਵਾਬ ਸਾਨੂੰ ਆਦਿ ਬਾਣੀ ਵਿਚੋਂ ਵੀ ਮਿਲਦਾ ਹੈ ਤੇ 'ਕਾਲੀ' ਜਾਂ 'ਕਾਲਿਕਾ' ਬਾਰੇ ਪੁਰਾਤਨ ਰਿਸ਼ੀ-ਸਾਧਨਾ ਦੇ ਵੇਰਵੇ ਵਿਚੋਂ ਵੀ।

'ਕਾਲੀ' ਜਾਂ 'ਕਾਲਿਕਾ' ਦੇ ਪਰਸੰਗ ਵਿਚ ਕਾਲੀ ਦੇ ਚੌਂਹ ਹੱਥਾਂ ਵਿਚੋਂ ਦੋ ਹੱਥ 'ਵਰ' ਅਤੇ 'ਅਭੈ' ਮੁਦ੍ਰਾ ਵਿਚ ਹਨ। ਦੂਜੇ ਦੋ ਹੱਥਾਂ ਵਿਚੋਂ ਇਕ ਹੱਥ ਵਿਚ ਰਾਖ਼ਸ਼ਸ ਦਾ ਸੱਜਰਾ ਸੱਜਰਾ ਵੱਢਿਆ ਸਿਰ ਹੈ ਅਤੇ ਦੂਜੇ ਹੱਥ ਵਿਚ ਉਸ ਸਿਰ ਨੂੰ ਵੱਢਣ ਵਾਲਾ ਖੜਗ। ਜੋ ਸਿਰ ਹੈ—ਉਹ ਮਹਾਂ ਮੋਹ ਰੂਪੀ ਰਾਖ਼ਸ਼ਸ ਦਾ ਸਿਰ ਵੱਢਣ ਵਾਲ਼ਾ ਗਿਆਨ ਰੂਪੀ ਖੜਗ ਹੈ।

ਸਤਿਗੁਰੂ ਨਾਨਕ ਨੇ ਵੀ ਆਪਣੀ ਬਾਣੀ ਵਿਚ ਏਸੇ ਤਰ੍ਹਾਂ ਦੇ ਖੜਗ ਦੀ ਵਰਤੋਂ ਦੱਸੀ ਹੈ—

"ਕਾਮੁ ਕ੍ਰੋਧੁ ਅਹੰਕਾਰ ਨਿਵਾਰੇ।
ਤਸਕਰ ਪੰਚ ਸਬਦਿ ਸੰਘਾਰੇ।
ਗਿਆਨ ਖੜਗੁ ਲੈ ਮਨ ਸਿਉ ਲੂਝੈ
ਮਨਸਾ ਮਨਹਿ ਸਮਾਈ ਹੇ।"

ਖੜਗ ਸ਼ਬਦ-ਰੂਪ ਵੀ ਹੈ, ਗਿਆਨ-ਰੂਪ ਵੀ ਹੈ—ਜੋ ਕਾਮ ਕਰੋਧ ਅਹੰਕਾਰ ਆਦਿ .ਪੰਜ ਤਸਕਰਾਂ ਜਾਂ ਚੋਰਾਂ ਦਾ ਸੰਘਾਰ ਕਰਦਾ ਹੈ ਤੇ ਮਨ ਨਾਲ ਵੀ ਲੁੱਝਦਾ ਹੈ।

ਜੋ ਖੰਡ ਖੰਡ ਕਰਦਾ ਹੈ, ਅਦਵੈਤ ਨੂੰ ਦਵੈਤ ਰੂਪ ਵਿਚ ਦਰਸਾਉਂਦਾ ਹੈ, ਅਖੰਡ ਨੂੰ ਖੰਡਾਂ ਦੇ ਰੂਪ ਵਿਚ ਪੇਸ਼ ਕਰਦਾ ਹੈ—ਉਹ ਖੜਗ ਜਾਂ ਖੰਡਾ ਹੀ ਤਾਂ ਹੋ ਸਕਦਾ ਹੈ। ਅਤੇ ਜੋ ਖੰਡਾਂ ਨੂੰ ਕਣਾਂ ਵਿਚ ਬਦਲ ਕੇ ਤੇ ਫਿਰ ਉਨ੍ਹਾਂ ਦੇ ਅਤੀ ਸੂਖਮ ਅਣੂ ਪ੍ਰਮਾਣੂ ਬਣਾ ਕੇ ਮੁੜ ਇਕ ਰਸ ਕਰਕੇ ਨਾਦ ਰੂਪ ਵਿਚ ਬਦਲ ਦੇਂਦਾ ਹੈ ਉਸ ਨੂੰ ਖੜਗ ਜਾਂ ਖੰਡਾ ਆਖਣਾ—ਸਹੀ ਆਖਣਾ ਹੈ।

## ਖੰਡਾ ਤਿਕੋਨਾ ਕਿਉਂ ਹੈ ?

ਖੰਡਾ ਜਿਸ ਸਥੂਲ ਸ਼ਸਤਰ ਦੇ ਰੂਪ ਵਿਚ ਸਾਡੇ ਸਾਹਮਣੇ ਹੈ—ਉਹ ਦੋਹਾਂ ਸਿਰਿਆਂ ਵੱਲੋਂ ਤਿਕੋਨਾ ਹੈ। ਖੜਗ ਨਾਲ ਮਿਲਦੇ ਜੁਲਦੇ ਬਾਕੀ ਦੇ ਸ਼ਸਤਰਾਂ ਨਾਲੋਂ 'ਖੰਡਾ' ਦੀ ਇਹ ਵਿਲੱਖਣਤਾ ਹੈ ਤੇ ਏਹੋ ਵਿਲੱਖਣਤਾ ਹੀ ਧਿਆਨਯੋਗ ਹੈ। ਖੰਡਾ ਦੇ ਇਸ ਤਿਕੋਨੇ ਸਰੂਪ ਨੂੰ ਸਮਝਣ ਲਈ ਅਸੀਂ ਜੇ 'ਮਹਾ ਮਾਯਾ' ਦੇ ਸਰੂਪ ਨੂੰ ਜਾਣਨ ਦੀ ਕੋਸ਼ਿਸ਼ ਕਰੀਏ—

ਤਦ ਹੀ 'ਖੰਡਾ ਪ੍ਰਿਥਮੈ ਸਾਜਣ' ਦੀ ਸਮਝ ਵੱਲ ਵਧ ਸਕਦੇ ਹਾਂ। ਗੁਰਬਾਣੀ ਹੈ—

"ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ।
ਅਖਰ ਕਰਿ ਕਰਿ ਬੇਦ ਬੀਚਾਰੇ।
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ।
ਅਖਰ ਨਾਦ ਕਥਨ ਵਖ੍ਯ੍ਯਾਨਾ।
ਅਖਰ ਮੁਕਤਿ ਜੁਗਤਿ ਭੈ ਭਰਮਾ।
ਅਖਰ ਕਰਮ ਕਿਰਤਿ ਸੁਚ ਧਰਮਾ।
ਦ੍ਰਿਸ਼ਟਮਾਨ ਅਖਰ ਹੈ ਜੇਤਾ।
ਨਾਨਕ ਪਾਰਬ੍ਰਹਮ ਨਿਰਲੇਪਾ।"

ਭਾਵ ਇਹ ਕਿ ਸਾਰੀ ਸ੍ਰਿਸ਼ਟੀ ਅੱਖਰਾਂ ਤੋਂ ਹੈ। ਅੱਖਰਾਂ ਤੋਂ ਹੀ ਤਿੰਨੋ ਭਵਨ ਹਨ, ਵੇਦ, ਸ਼ਾਸਤ੍ਰ ਸਿਮ੍ਰਿਤਿਆਂ ਪੁਰਾਨ, ਨਾਦ ਆਦਿ ਦੀ ਰਚਨਾ ਵੀ ਅੱਖਰਾਂ ਤੋਂ ਹੈ ਪਰ ਇਨ੍ਹਾਂ ਅੱਖਰਾਂ ਦੀ ਰਚਨਾ ਕਰਨ ਵਾਲਾ ਪਾਰਬ੍ਰਹਮ ਪਰਮੇਸ਼ਵਰ ਇਨ੍ਹਾਂ ਤੋਂ ਨਿਰਲੇਪ ਹੈ।

ਆਗਮ ਸ਼ਾਸਤਰ ਨੇ ਇਸ ਜਗਤ ਨੂੰ ਦੇਵਨਾਗਰੀ ਵਰਨ ਮਾਲਾ ਦੇ ਪੰਜਾਹ ਵਰਨਾਂ ਜਾਂ ਅੱਖਰਾਂ ਦਾ ਰੂਪ ਅਥਵਾ ਅੱਖਰਾਂ ਤੋਂ ਬਣਦਾ ਸਰੂਪ ਦੱਸਿਆ ਹੈ। ਇਨ੍ਹਾਂ ਅੱਖਰਾਂ ਨੂੰ 'ਵਰਨ ਮਾਲਾ' ਜਾਂ 'ਵਰਨ ਮਾਤ੍ਰਿਕਾ' ਵੀ ਆਖਿਆ ਜਾਂਦਾ ਹੈ।

ਇਹਨਾਂ ਪੰਜਾਹ ਵਰਨਾਂ ਵਿਚ ਪਹਿਲੇ ਸੋਲਾਂ ਵਰਨ 'ਅ' ਤੋਂ 'ਅਃ' ਤਕ (ਅ ਤੋਂ ਅਹ ਤਕ) ਸ੍ਵਰ ਵਰਨ ਜਾਂ ਬੀਜ ਮੰਨੇ ਜਾਂਦੇ ਹਨ ਅਤੇ ਬਾਕੀ ਦੇ ਵਰਨ ਜੋ 'ਕ' ਤੋਂ ਸ਼ੁਰੂ ਹੋ ਕੇ 'ਹ' ਤਕ ਹਨ—ਉਹਨਾਂ ਨੂੰ ਵਿਅੰਜਨ ਜਾਂ ਯੋਨੀ ਆਖਿਆ ਜਾਂਦਾ ਹੈ। ਮੂਲ ਸ੍ਵਰ ਬੀਜ ਹੀ ਹਨ ਅਤੇ ਵਿਅੰਜਨਾ ਦਾ ਨਿਕਾਸ ਇਹਨਾਂ ਸ੍ਵਰ ਵਰਨਾਂ ਵਿਚੋਂ ਹੀ ਹੋਇਆ ਹੈ।

'ਅ' ਵਰਨ ਇਸ ਵਰਨ ਮਾਲਾ ਦਾ ਪ੍ਰਥਮ ਵਰਨ ਹੈ ਅਤੇ 'ਹ' ਵਰਨ ਅੰਤਿਮ। ਇੰਜ ਇਹ ਉਨੰਜਾ ਵਰਨ ਬਣਦੇ ਹਨ। ਪੰਜਾਹਵਾਂ 'ਕ੍ਸ਼' ਹੈ। ਅਖੀਰ ਉਤੇ ਹੋਣ ਤੇ ਵੀ ਇਹ ਅੰਤਿਮ ਵਰਨ ਨਹੀਂ ਮੰਨਿਆ ਜਾਂਦਾ। ਇਸ ਨੂੰ ਵਰਨ ਮਾਲਾ ਦਾ ਸੁਮੇਰੂ ਕਿਹਾ ਜਾ ਸਕਦਾ ਹੈ। 'ਕ੍ਸ਼' 'ਕ'—'ਸ' 'ਅ' —ਦਾ ਮਿਲਵਾਂ ਰੂਪ ਹੋਣ ਕਰਕੇ ਸਾਰੀ ਵਰਨ ਮਾਲਾ ਦਾ ਜੋੜ ਹੈ ਤੇ ਏਸੇ ਕਰਕੇ ਇਹ ਸਾਰੀ ਵਰਨ ਸ਼੍ਰਿਸਟੀ ਦਾ ਸੰਘਾਰ ਰੂਪ ਹੈ।

'ਅ' ਕਾਰ ਸ਼ਿਵ ਵਾਚਕ ਹੈ ਅਤੇ 'ਹ' ਕਾਰ ਸ਼ਕਤੀ ਵਾਚਕ।

ਇਹਨਾਂ ਦੋਹਾਂ ਆਦਿ-ਅੰਤ ਵਰਨਾਂ ਦੇ ਸੰਜੋਗ ਨਾਲ ਹੀ ਇਹ ਸਾਰੀ ਜਗਤ ਸ੍ਰਿਸ਼ਟੀ ਹੈ। ਸ਼ਿਵ-ਸ਼ਕਤੀ ਬਾਹਰੀ ਦ੍ਰਿਸ਼ਟੀ ਤੋਂ ਭਾਵੇਂ ਵੱਖ-ਵੱਖ ਨਾਵਾਂ ਵਾਲੇ ਹਨ ਪਰ ਮੂਲ ਰੂਪ ਵਿਚ ਇਹ ਇੱਕੋ ਅਦਵੈਤ ਤੱਤ ਹੈ, ਜੋ 'ਅ' ਸ਼ਿਵ ਤੇ 'ਹ' ਸ਼ਕਤੀ ਦੇ ਰੂਪ ਵਿਚ ਪਛਾਣ ਵਿਚ ਆਉਂਦਾ ਹੈ। 'ਅ' ਤੇ 'ਹ' ਦੇ ਮਿਲਵੇਂ ਰੂਪ ਨੂੰ 'ਅਹੰ' (अहं) ਆਖਿਆ ਜਾਂਦਾ ਹੈ ਜਿਸ ਅਹੰ ਰੂਪ ਅੱਖਰ ਮਾਲਾ ਵਿਚ ਸਾਰੀ ਜਗਤ ਸ੍ਰਿਸ਼ਟੀ ਪਰੁੱਚੀ ਹੋਈ ਹੈ।

ਸਤਿਗੁਰੂ ਨਾਨਕ ਦੀ ਬਾਣੀ ਹੈ—

"ਜਹ ਦੇਖਾ ਤਹਿ ਰਵਿ ਰਹੇ
ਸਿਵ ਸਕਤੀ ਕਾ ਮੇਲ।"

(ਸਿਰੀ ਰਾਗ-ਮਹਲਾ-੧-ਪੰਨਾ ੨੧)

ਪਰ ਜਿਸ ਪ੍ਰਭੂ ਨੇ ਅੱਖਰਾਂ ਰੂਪੀ ਇਸ ਜਗਤ ਦੀ ਰਚਨਾ ਕੀਤੀ ਹੈ, ਉਹ ਇਸ ਜਗਤ ਵਿਚ ਮੌਜੂਦ ਰਹਿੰਦਾ ਹੋਇਆ ਵੀ ਇਸ ਤੋਂ ਨਿਰਲੇਪ ਹੈ, ਇਸ ਵਿਚ ਲਿਪਤ ਨਹੀਂ :—

"ਧਰਤ ਉਪਾਇ ਧਰੀ ਧਰਮਸਾਲਾ ॥
ਉਤਪਤਿ ਪਰਲੋ ਆਪਿ ਨਿਰਾਲਾ ॥
ਪਵਣੈ ਖੇਲੁ ਕੀਆ ਸਭ ਥਾਈ ॥
ਕਲਾ ਖਿੰਚਿ ਢਹਾਇਦਾ।" (ਪੰਨਾ-੧੦੩੩)

ਜਾਂ

"ਜਿਨਿ ਉਪਾਈ ਰੰਗਿ ਰਵਾਈ
ਬੈਠਾ ਵੇਖੈ ਵਖਿ ਅਕੇਲਾ ॥" (ਤਿਲੰਗ ਮਹਲਾ ੧-੭੨੩)

### ਸੱਚਿਦਾਨੰਦ— 'ਅੰ' ਕਾਰ

ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ—ਜਪ ਸਾਹਿਬ—ਵਿਚ ਆਉਂਦਾ ਹੈ—

"ਸਦਾ ਸਚਿਦਾਨੰਦ।
ਸਰਬੰ ਪ੍ਰਣਾਸੀ
ਅਨੂਪੇ ਅਰੂਪੇ
ਸਮਸਤੁਲ ਨਿਵਾਸੀ ॥"

ਸਚਿਦਾਨੰਦ, ਅਰਥਾਤ ਸਤ੍-ਚਿਤ੍-ਆਨੰਦ।

ਸਤ੍ ਨੂੰ ਸ਼ਾਸਤ੍ਰੀ ਭਾਸ਼ਾ ਵਿਚ 'ਸੰਮਾਤ੍ਰ' ਆਖਿਆ ਜਾਂਦਾ ਹੈ। ਗੁਰਬਾਣੀ ਵਿਚ ਪਾਰਬ੍ਰਹਮ ਦੇ ਜਿਸ ਸੁੰਨ ਸਮਾਧ ਸਰੂਪ ਦੀ ਧਾਰਨਾ ਦਰਸਾਈ ਗਈ ਹੈ—ਜੋ ਅਰਬਦ ਨਰਬਦ ਧੁੰਧੂਕਾਰੇ ਦੀ ਸਥਿਤੀ ਵਿਚ ਸੁੰਨ ਸਮਾਧਿ ਰੂਪ ਹੈ। ਬ੍ਰਹਮ ਦੇ ਓਸੇ ਨਿਰੰਕਾਰ ਸਰੂਪ ਦੇ ਸੰਸਾਰਮੁਖੀ ਰੂਪ ਨੂੰ ਏਥੇ 'ਸਤ੍' ਕਿਹਾ ਗਿਆ ਹੈ। ਸਤਿਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ ਉਹ ਸਰੂਪ ਇੰਜ ਹੈ—

"ਸਰਗੁਨ ਨਿਰਗੁਨ ਨਿਰੰਕਾਰ
ਸੁੰਨ ਸਮਾਧੀ ਆਪਿ।
ਆਪਨ ਕੀਆ ਨਾਨਕਾ
ਆਪੇ ਹੀ ਫਿਰਿ ਜਾਪਿ।
ਅਸਟਪਦੀ—
ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ।

ਪਾਪ ਪੁੰਨ ਤਬ ਕਹ ਤੇ ਹੋਤਾ।

ਜਬ ਧਾਰੀ ਆਪਨ ਸੁੰਨ ਸਮਾਧਿ।

ਤਬ ਬੈਰ ਬਿਰੋਧ ਕਿਸੁ ਸੰਗਿ ਸਮਾਤਿ।..."

(ਯਾਦ ਰਹੇ ਕਿ ਨਿਰੰਕਾਰ ਰੂਪ ਸ਼ਬਦਾਤੀਤ ਹੈ। ਸ਼ਬਦ ਅਤੇ ਉਸ ਦੀਆਂ ਸ਼ਕਤੀਆਂ ਉਸ ਸੁਰੂਪ ਵਿਚ ਮੌਜੂਦ ਹਨ—ਪਰ ਅਵਿਅਕਤ ਜਾਂ ਅਪਰਗਟ ਹਨ।

ਬ੍ਰਹਮ ਦੀ ਇਹ ਅਵਿਅਕਤ ਸਥਿਤੀ ਹੈ, ਅਪਰਗਟ ਰੂਪ ਹੈ। ਅਤੇ ਉਸ ਦੇ ਵਿਅਕਤ ਜਾਂ ਪਰਗਟ ਰੂਪ ਬਾਰੇ ਪੰਜਵੇਂ ਪਾਤਸ਼ਾਹ ਨੇ ਇੰਜ ਦੱਸਿਆ ਹੈ

"ਜਹ ਆਪਿ ਰਚਿਓ ਪਰਪੰਚ ਅਕਾਰੁ।

ਤਿਹੁ ਗੁਣ ਮਹਿ ਕੀਨੋ ਬਿਸਥਾਰੁ...।"

ਸਤ੍ ਸਰੂਪ ਬ੍ਰਹਮ ਜਦੋਂ ਅਵਿਅਕਤ ਸਥਿਤੀ ਚੋਂ ਵਿਅਕਤ ਸਥਿਤੀ ਵਿਚ ਆਉਣਾ ਚਾਹੁੰਦਾ ਹੈ, ਉਸ ਵੇਲੇ ਉਹ ਆਪਣੇ ਅੰਦਰੋਂ ਆਪਣੀ ਜਿਸ ਕਲਾ ਜਾਂ ਸ਼ਕਤੀ ਦਾ ਪ੍ਰਕਾਸ਼ ਕਰਦਾ ਹੈ—ਉਹ 'ਚਿਤ੍ ਕਲਾ' ਹੈ। ਚਿਤ੍ ਕਲਾ ਦਾ ਅੱਖਰੀ ਰੂਪ 'ਅ' ('ਅ' ਕਾਰ) ਹੈ। ਇਸ 'ਅ' ਕਾਰ ਨੂੰ ਅਸੀਂ ਗੁਰਬਾਣੀ ਦੀ ਇਸ ਤੁਕ ਰਾਹੀਂ ਸਪਸ਼ਟ ਰੂਪ ਵਿਚ ਸਮਝ ਸਕਦੇ ਹਾਂ—

"ਜਹ ਆਪਿ ਰਚਿਓ ਪਰਪੰਚੁ ਅਕਾਰੁ।"

ਜਗਤ ਦੇ ਹੋਂਦ ਵਿਚ ਆਉਣ ਸਮੇਂ ਜੋ ਅੱਖਰ ਸਭ ਤੋਂ ਪਹਿਲਾਂ ਪਰਗਟ ਹੋਇਆ, ਉਹ 'ਅ' ਅੱਖਰ ਹੈ। ਸਤ੍ ਪੁਰਖ ਨੇ 'ਅ' ਦੇ ਪ੍ਰਗਟਾਵੇ ਨਾਲ ਆਪਣੀ ਚਿਤ੍ ਸ਼ਕਤੀ ਅਰਥਾਤ ਚੇਤਨ ਸਰੂਪ ਨੂੰ ਪਰਗਟ ਕੀਤਾ।

ਜਗਤ ਰਚਨਾ ਬਾਰੇ ਪਦਾਰਥ ਵਿਗਿਆਨ ਤੇ ਭਾਰਤੀ ਅਧਿਆਤਮ ਚਿੰਤਨ ਦਾ ਮੁੱਢਲਾ ਫਰਕ ਏਥੋਂ ਹੀ ਸ਼ੁਰੂ ਹੋ ਜਾਂਦਾ ਹੈ। ਪਦਾਰਥ ਵਿਗਿਆਨ ਜਗਤ ਦੀ ਰਚਨਾ 'ਜੜ' ਜਾਂ ਅਚੇਤਨਾ ਤੋਂ ਮੰਨਦਾ ਹੈ ਅਤੇ ਭਾਰਤੀ ਅਧਿਆਤਮ ਚਿੰਤਨ-ਜਗਤ ਦਾ ਆਰੰਭ 'ਚਿਤ੍' ਜਾਂ ਚੇਤਨ ਸ਼ਕਤੀ ਤੋਂ।

'ਅ' ਨੂੰ ਸ਼ਾਸਤ੍ਰੀ ਭਾਸ਼ਾ ਵਿਚ ਅਨੁੱਤਰ ਆਖਿਆ ਜਾਂਦਾ ਹੈ। 'ਅ' ਆਪਣੇ ਸੁਭਾਵ ਵੱਲੋਂ ਅਨੁੱਤਰ ਹੈ। ਅਨੁੱਤਰ ਦਾ ਅਰਥ ਹੈ—ਜਿਸ ਬਾਰੇ ਕੋਈ ਪ੍ਰਸ਼ਨ ਨਹੀਂ, ਜਿਸ ਅੱਗੇ ਕੋਈ ਪ੍ਰਸ਼ਨ ਨਹੀਂ। ਜੋ ਆਪਣੇ ਆਪ ਵਿਚ ਸੁਤੰਤਰ ਹੈ, ਅਖ਼ਸ਼ਰ-ਅਰਥਾਤ ਘਟਦਾ-ਵਧਦਾ ਨਹੀਂ, ਪੂਰਨ ਹੈ ਅਖੁੱਟ ਹੈ। ਉਹ ਸਤ੍ ਪੁਰਖ ਦਾ ਪਹਿਲਾ ਚੇਤਨ ਪ੍ਰਗਟਾਵਾ ਹੈ।

'ਚਿਤ੍' 'ਸਤ੍' ਦਾ ਪਸਾਰ ਹੋਣ ਤੇ ਵੀ ਚਿਤ੍ ਦੀ ਸੇਧ ਬਾਹਰ ਮੁਖੀ ਨਹੀਂ। ਫਿਰ ਵੀ ਪਸਾਰ ਦਾ ਸੁਭਾਵ ਹੈ—ਹੋਰ ਪਸਾਰ। ਹੁਣ ਪਸਾਰ ਦਾ ਅਰਥ ਹੈ ਚਿਤ੍ ਦਾ, ਅਰਥਾਤ 'ਅ' (ਅ) ਦਾ ਪਸਾਰ। ਉਸ ਪਸਾਰ ਲਈ ਚਿਤ੍ ਆਪਣੇ ਅੰਦਰੋਂ ਦੂਜੇ ਚਿਤ੍ ਨੂੰ ਅਰਥਾਤ ਇਕ ਹੋਰ 'ਅ' ਨੂੰ ਪਰਗਟ ਕਰਦਾ ਹੈ। ਪਹਿਲਾ 'ਅ'—ਦੂਜੇ 'ਅ' ਨਾਲ ਰਲ ਕੇ 'ਆ' ਬਣ ਜਾਂਦਾ ਹੈ। ਇਸ 'ਆ' ਨੂੰ ਸ਼ਾਸਤ੍ਰੀ ਭਾਸ਼ਾ ਵਿਚ 'ਆਨੰਦ' ਆਖਿਆ ਜਾਂਦਾ ਹੈ। 'ਅ' ਅਤੇ

'ਅ' ਇਕ ਦੂਜੇ ਦੇ ਪੂਰਕ ਹੋਣ ਕਰਕੇ ਇੱਕੋ ਹਨ—ਪਰ ਹੁਣ ਆਨੰਦ ਸਰੂਪ ਹਨ। ਮਹਾਮਹੋਪਾਧਿਆਏ ਗੋਪੀ ਨਾਥ ਕਵੀਰਾਜ ਜੀ ਨੇ ਇਸ ਸਥਿਤੀ ਦਾ ਵਰਣਨ ਇੰਜ ਕੀਤਾ ਹੈ—

"ਚਿਤ੍ ਸੱਤਾ ਵਿਚ ਇਕ ਹੀ ਇਕ ਹੈ, ਦੂਜਾ ਕੋਈ ਨਹੀਂ। ਪਰ ਆਨੰਦ ਵਿਚ ਇਕ ਹੀ ਦੂਜਾ ਸਜ ਕੇ ਆਪਣੇ ਨਾਲ ਆਪ ਹੀ ਖੇਡਦਾ ਹੈ। ਜਿਸ ਅਵਸਥਾ ਦੀ ਗੱਲ ਕਰ ਰਿਹਾ ਹਾਂ ਉਹ ਸ੍ਰਿਸ਼ਟੀ ਤੋਂ ਪਹਿਲਾਂ ਦੀ ਅਵਸਥਾ ਹੈ, ਸ੍ਰਿਸ਼ਟੀ ਸਾਜਣ ਦੀ ਸਭ ਸਾਮਗਰੀ ਦੇ ਪ੍ਰਗਟਾਵੇ ਤੋਂ ਪਹਿਲਾਂ ਦੀ ਅਵਸਥਾ। ਇਸ ਆਨੰਦ ਤੋਂ ਹੀ ਅਸੀਂ ਜਿਸ ਨੂੰ ਸ੍ਰਿਸ਼ਟੀ ਆਖਦੇ ਹਾਂ ਉਸ ਦਾ ਪ੍ਰਗਟਾਵਾ ਹੁੰਦਾ ਹੈ। ਏਸੇ ਲਈ ਸ਼ਰੁਤੀ ਆਖਦੀ ਹੈ—'ਆਨੰਦਾਧਵਯੇਰ ਖਲਵਿਮਾਨੀ ਭੂਤਾਨੀ ਜਾਯੰਤੇ—।' ਯੁਗਲ ਭਾਵ (ਜੋੜੇ) ਤੋਂ ਬਿਨਾ ਆਨੰਦ ਨਹੀਂ ਹੁੰਦਾ ਅਤੇ ਆਨੰਦ ਭਾਵ ਤੋਂ ਬਿਨਾ ਸ੍ਰਿਸ਼ਟੀ ਨਹੀਂ ਹੁੰਦੀ। ਵ੍ਰਿਹਦਾਰਣਯਕ ਉਪਨਿਸ਼ਦ ਵਿਚ ਲਿਖਿਆ ਹੈ—'ਸ ਏਕਾਕੀ ਨ ਅਰਮਤ। ਤਦਾਤਮਾਨੰ ਦ੍ਵਿਧਾ ਅਕਰੋਤ' ਇਤਆਦਿ। 'ਅ'— 'ਅ' ਤੋਂ 'ਆ' ਪ੍ਰਗਟ ਹੋਣਾ ਅਤੇ ਇਕ ਤੋਂ ਦੋ ਦਾ ਪ੍ਰਗਟਾਅ—ਇੱਕੋ ਗੱਲ ਹੈ। ਏਹੋ ਹੀ ਆਤਮ ਰਮਣ ਹੈ—ਆਤਮਾਰਾਮ ਅਵਸਥਾ ਹੈ, ਜਿਸ ਦਾ ਸਵਾਦ ਬ੍ਰਹਮਵਿਦ ਲੈਂਦੇ ਹਨ।"*

ਇਸ ਬਾਰੇ ਸਤਿਗੁਰੂ ਸਾਹਿਬ ਫੁਰਮਾਉਂਦੇ ਨੇ—

"ਏਕਸ ਤੇ ਸਭੁ ਦੂਜਾ ਹੂਆ
ਏਕੋ ਵਰਤੈ ਅਵਰੁ ਨ ਬੀਆ।"

ਸਾਡੇ ਸਤਿਗੁਰਾਂ ਨੇ ਤਾਂ ਆਨੰਦ ਦੀ ਦੁਨਿਆਵੀ ਰੀਤ (ਵਿਆਹ) ਨੂੰ ਬਾਣੀ ਵਿਚ ਨਾਮ ਹੀ 'ਅਨੰਦ ਕਾਰਜ' ਦੇ ਦਿੱਤਾ ਹੈ। ਵਿਆਹ, ਇਕ ਤੇ ਇਕ ਦੋਂਹ ਦਾ ਮਿਲਨ ਹੈ ਤੇ ਉਸ ਅਨੰਦ ਮਿਲਨ ਤੋਂ ਸੰਤਤੀ ਦੀ ਸ੍ਰਿਸ਼ਟੀ ਹੈ।

ਇੰਜ ਸਤ੍ ਤੋਂ ਚਿਤ੍ ਅਤੇ ਚਿਤ੍ ਤੋਂ ਆਨੰਦ—ਸੱਚਿਦਾਨੰਦ ਬ੍ਰਹਮ ਦਾ ਜ਼ਹੂਰ ਹੋ ਜਾਂਦਾ ਹੈ। ਇਹ ਆਪਣੇ ਨਾਲ ਆਪ ਹੀ ਖੇਡਣ ਦੀ ਅਵਸਥਾ ਹੈ। ਸਤ੍ ਦਾ ਪਸਾਰ ਹੋਣ ਤੇ ਵੀ ਚਿਤ੍ ਤੇ ਅਨੰਦ ਬ੍ਰਹਮ ਦੀ ਅੰਤਰੰਗ ਅਵਸਥਾ ਹੈ। ਫਿਰ ਵੀ 'ਬਾਹਰ' ਨਾਮ ਦੀ ਇਕ ਅਖੌਤੀ ਅਵਸਥਾ ਦੀ ਸਿਰਜਨਾ ਹੁੰਦੀ ਹੈ। ਅਖੌਤੀ ਇਸ ਲਈ ਕਿ ਅਸਲ ਵਿਚ ਬ੍ਰਹਮ ਤੋਂ 'ਬਾਹਰ' ਨਾਮ ਦਾ ਕੁਝ ਵੀ ਨਹੀਂ। ਜੋ ਹੈ ਉਹ ਉਸੇ ਦੀ ਅਨੰਤਤਾ ਦੇ ਅੰਦਰ ਹੀ ਹੈ। ਉਹ ਆਪਣੇ ਅੰਦਰੋਂ ਆਪਣੇ ਅੰਦਰ ਆਪਣੀ ਹੀ ਸਿਰਜਨਾ ਕਰਦਾ ਹੈ। ਉਹ ਜੀਵ ਰੂਪ ਵਿਚ ਵੀ ਆਪ ਹੀ ਆਪਣੇ ਵੱਲੋਂ ਸਿਰਜਿਆ ਜਾਂਦਾ ਹੈ, ਮਾਇਆ ਰੂਪ ਵਿਚ ਵੀ ਆਪ ਹੀ ਅਤੇ ਸ਼ਬਦ ਰੂਪ ਵਿਚ ਵੀ ਆਪ ਹੀ। ਸ੍ਰਿਸ਼ਟੀ ਵਿਚ ਜੋ ਅਨੰਤ ਰੂਪ ਹਨ—ਉਹ ਸਭ ਉਸ ਦੇ ਆਪਣੇ ਵੱਲੋਂ ਸਾਜੇ ਆਪਣੇ ਹੀ ਰੂਪ ਹਨ। ਤਾਂ ਵੀ ਆਖਣ ਨੂੰ ਇਕ ਬਾਹਰ ਮੁਖੀ ਪਸਾਰ ਹੁੰਦਾ ਹੈ। ਉਹ ਇਸ ਤਰ੍ਹਾਂ ਕਿ ਅਨੰਦ ਦੀ ਅਵਸਥਾ ਉਛਾਲ ਦੀ, ਉਮਾਹ ਦੀ ਅਵਸਥਾ ਹੁੰਦੀ ਹੈ। ਜਿਵੇਂ ਫੁਹਾਰੇ ਵਿਚੋਂ ਪਾਣੀ ਦੇ ਕਣ ਉਮ੍ਹਲ ਕੇ ਬਾਹਰ ਨੂੰ ਖਿਲਰਦੇ ਤੇ ਖਿੱਲਰ ਕੇ

* (ਤਾਂਤ੍ਰਿਕ ਸਾਧਨਾ ਦੀ ਦ੍ਰਿਸ਼ਟੀ ਭੰਗੀ-ਬੰਗਲਾ)

ਗਵਾਚ ਜਾਂਦੇ ਨੇ, ਇਹੋ ਅਵਸਥਾ ਅਨੰਦ ਦੀ ਹੈ। ਆਨੰਦਕਣਾ ਦੇ ਓਹਲੇ ਹੋ ਜਾਣ ਤੋਂ ਅਨਹੋਂਦ ਦਾ ਇਕ ਅਹਿਸਾਸ ਜਾਗਦਾ ਹੈ ਤੇ ਉਹ ਅਹਿਸਾਸ ਆਨੰਦ ਦੀ ਮੁੜ ਪਰਾਪਤੀ ਦੀ ਇੱਛਾ ਦੇ ਰੂਪ ਵਿਚ ਪਰਗਟ ਹੁੰਦਾ ਹੈ। 'ਇੱਛਾ' ਦਾ ਅੱਖਰੀ ਰੂਪ 'ਇ' (ੲ) ਹੈ। ਜਦੋਂ ਆਨੰਦ ਦੀ ਪ੍ਰਾਪਤੀ ਲਈ 'ਇੱਛਾ ਜਾਗਦੀ ਹੈ ਓਦੋਂ ਉਸ ਆਨੰਦ ਦੀ ਭਾਲ ਦੀ ਇੱਛਾ ਹੋਰ ਪਰਬਲ ਹੋ ਜਾਂਦੀ ਹੈ। ਉਸ ਪਰਬਲ ਇੱਛਾ ਦੇ ਫਲਸਰੂਪ ਵਡੀ 'ਈ' (ਈ) ਵਰਨ ਪਰਗਟ ਹੁੰਦਾ ਹੈ। 'ਈ' (ਈ) ਦਾ ਸ਼ਾਸਤ੍ਰੀ ਨਾਮ ਈਖ਼ਸ਼ਣ ਹੈ। ਈਖ਼ਸ਼ਣ ਖੋਜ ਭਰਪੂਰ 'ਇੱਛਾ ਦਾ ਹੀ ਗੂੜ੍ਹ ਰੂਪ ਤੇ ਪਸਾਰ ਹੈ।

ਸਵਾਲ ਹੈ ਕਿ ਇਹ ਸਾਰਾ ਪਸਾਰ ਕਿਸਦਾ ਹੈ ? ਇਹ ਪਸਾਰ ਆਨੰਦ ਦਾ ਹੀ ਹੈ। ਇਹ ਪਸਾਰ ਹੋ ਵੀ ਰਿਹਾ ਹੈ, ਪਰ ਉਸਦਾ ਅਹਿਸਾਸ ਨਹੀਂ ਹੋ ਪਾ ਰਿਹਾ। ਇਸ ਅਹਿਸਾਸ ਦੀ ਅਜੇ ਅਨਹੋਂਦ ਹੈ ਕਿ ਮੈਂ ਹੀ ਆਨੰਦ ਹਾਂ, ਆਨੰਦ ਸਰੂਪ ਹਾਂ। ਉਸ ਅਹਿਸਾਸ ਦੀ ਅਨਹੋਂਦ ਵਿਚੋਂ 'ਉ' (ੳ) ਵਰਨ ਪਰਗਟ ਹੁੰਦਾ ਹੈ। 'ਉ' ਦਾ ਅੱਖਰੀ ਅਰਥ 'ਗਿਆਨ' ਹੈ। ਅਤੇ ਇਸ ਗਿਆਨ ਦਾ ਸ਼ਾਸਤ੍ਰੀ ਨਾਮ ਹੈ 'ਉਨਮੇਸ਼'। ਉਨਮੇਸ਼ ਮਾਅਨੇ 'ਉਮੰਗ'—ਆਨੰਦ ਦਾ ਪ੍ਰਗਟਾਓ ਅਤੇ ਇਸ ਆਨੰਦ ਦੇ ਉਨਮੇਸ਼ ਜਾਂ 'ਉਮਾਹ' ਨੂੰ ਇਕ ਲਹਿਰ ਦਾ, ਇਕ ਵਡੇ ਪਸਾਰੇ ਦਾ ਰੂਪ ਮਿਲਦਾ ਹੈ—ਵਡੇ 'ਊ' (ਊ) ਦੇ ਵਜੂਦ ਧਾਰਨ ਨਾਲ। 'ਊ' ਕਾਰ ਉਨਮੇਸ਼ ਦਾ ਹੀ ਹੋਰ ਵਿਆਪਕ ਤੇ ਗੂੜ੍ਹ ਰੂਪ ਹੈ। ਇਸ ਦਾ ਸ਼ਾਸਤ੍ਰੀ ਨਾਮ ਹੈ—'ਊਰਮੀ'। 'ਊਰਮੀ' ਅਰਥਾਤ ਤਰੰਗ, 'ਲਹਿਰ'।

### ਬਿੰਦੂ—ਮਹਾ ਮਾਯਾ

ਸਤ੍ ਦੇ ਏਥੋਂ ਤਕ ਦੇ, ਗਿਆਨ ਤਕ ਦੇਪਸਾਰ ਵਿਚ 'ਚਿਤ੍' 'ਆਨੰਦ' 'ਇੱਛਾ' ਤੇ 'ਗਿਆਨ'—ਚਾਰ ਸ਼ਕਤੀਆਂ ਦਾ ਪ੍ਰਗਟਾਅ ਹੋ ਚੁਕਦਾ ਹੈ। ਇਨ੍ਹਾਂ ਚੌਂਹ ਸ਼ਕਤੀਆਂ ਨੂੰ ਆਪਣੇ ਨਾਲ ਰਲਾ ਕੇ 'ਇਕ ਇਕਾਈ' ਦਾ ਰੂਪ ਦੇਂਦੀ ਹੈ ਪੰਜਵੀਂ ਸ਼ਕਤੀ 'ਕ੍ਰਿਯਾ ਸ਼ਕਤੀ'। 'ਕ੍ਰਿਯਾ ਸ਼ਕਤੀ' 'ਏ', 'ਐ' 'ਓ' ਔ— (ए, ऐ, ओ, औ) ਇਨ੍ਹਾਂ ਚੌਂਹ ਅੱਖਰਾਂ ਦੀ ਇਕਰਸਤਾ ਚੋਂ ਉਪਜਦੀ ਹੈ।

'ਚਿਤ੍' ਤੇ 'ਆਨੰਦ'—ਸਤ੍ ਸੁਰੂਪ ਬ੍ਰਹਮ ਦੀਆਂ ਦੋਵੇਂ ਅੰਤਰੰਗ ਸ਼ਕਤੀਆਂ ਹਨ ਅਤੇ 'ਇੱਛਾ', 'ਗਿਆਨ', ਤੇ 'ਕ੍ਰਿਯਾ' ਤਿੰਨੋਂ ਬ੍ਰਹਮ ਦੀਆਂ ਬਹਿਰੰਗ ਸ਼ਕਤੀਆਂ।

ਇਨ੍ਹਾਂ ਸ਼ਕਤੀਆਂ ਤੋਂ ਇਕ ਬਾਹਰਮੁਖੀ ਜਾਂ ਸੰਸਾਰਮੁਖੀ ਕ੍ਰਿਯਾ ਦਾ ਰੂਪ ਉਘੜਨਾ ਸ਼ੁਰੂ ਹੁੰਦਾ ਹੈ। ਫਿਰ ਵੀ ਇਹ ਗੱਲ ਸਦਾ ਧਿਆਨ ਵਿਚ ਰੱਖਣ ਵਾਲੀ ਹੈ ਕਿ ਅਸਲ ਪਸਾਰ ਬ੍ਰਹਮ ਦਾ ਜਾਂ ਸਤ੍ ਦਾ ਹੀ ਹੋਣ ਕਰਕੇ ਇਹਨਾਂ ਤਿੰਨਾਂ ਬਹਿਰੰਗ ਸ਼ਕਤੀਆਂ—'ਇੱਛਾ', 'ਗਿਆਨ' ਤੇ 'ਕ੍ਰਿਯਾ' ਦਾ ਸੰਜੋਗ ਬ੍ਰਹਮ ਦੀਆਂ ਦੋ ਅੰਤਰੰਗ ਸ਼ਕਤੀਆਂ—, 'ਚਿਤ੍' ਤੇ ਆਨੰਦ ਨਾਲ ਬਣਿਆ ਰਹਿੰਦਾ ਹੈ। ਇਸ ਲਈ ਇਹਨਾਂ ਪੰਜਾਂ ਸ਼ਕਤੀਆਂ ਦੀ ਇਕ ਇਕਾਈ ਜਾਂ ਸੰਘੱਟ ਇਕ 'ਬਿੰਦੂ' ਜਾਂ ਨੁਕਤੇ ਦਾ ਰੂਪ ਧਾਰਦਾ ਹੈ। ਪੰਜਾਂ ਸ਼ਕਤੀਆਂ ਦਾ ਮਿਲਵਾਂ ਰੂਪ 'ਬਿੰਦੂ' ਪਲਟ ਕੇ ਆਪਣੇ ਮੂਲ ਚਿਤ੍ ਸਰੂਪ 'ਅ' ਨਾਲ ਜਾ ਜੁੜਦਾ ਹੈ। ਬਿੰਦੂ

ਦੇ 'ਅ' ਨਾਲ ਜੁੜਨ ਤੇ 'ਅ' ਹੁਣ 'ਅਂ' ਬਣ ਜਾਂਦਾ ਹੈ।

ਸ੍ਰਿਸ਼ਟੀ ਦਾ ਪਹਿਲਾ ਆਰੰਭ ਸਤ੍ ਤੋਂ।

ਸ੍ਰਿਸ਼ਟੀ ਦਾ ਇਸ ਤੋਂ ਅਗਲਾ ਅਰੰਭ ਚਿਤ੍ ਅਰਥਾਤ 'ਅ' ਤੋਂ ਅਤੇ ਸ੍ਰਿਸ਼ਟੀ ਦਾ ਇਸ ਤੋਂ ਬਾਅਦ ਦਾ ਅਰੰਭ-ਬਿੰਦੂ (ਅਂ) ਤੋਂ ਹੁੰਦਾ ਹੈ।

ਬਿੰਦੂ ਤੋਂ ਪਹਿਲਾਂ ਬ੍ਰਹਮ ਨਿਰੰਕਾਰ ਤੇ ਨਿਰਗੁਣ ਸਰੂਪ ਵਿਚ ਰਹਿੰਦਾ ਹੈ। ਬਿੰਦੂ ਦੀ ਰਚਨਾ ਤੋਂ ਬਾਅਦ ਬ੍ਰਹਮ ਦਾ ਸਰਗੁਣ ਸਰੂਪ ਉਘੜਨਾ ਸ਼ੁਰੂ ਹੁੰਦਾ ਹੈ। ਇਸ ਬਿੰਦੂ ਨੂੰ ਮਹਾਂ ਬਿੰਦੂ ਜਾਂ 'ਪਰ ਬਿੰਦੂ' ਵੀ ਆਖਿਆ ਜਾਂਦਾ ਹੈ। ਇਸ ਦਾ ਕੋਈ ਲਿੰਗ ਨਹੀਂ। ਇਹ ਸ਼ਿਵ ਵੀ ਹੈ ਤੇ ਸ਼ਕਤੀ ਵੀ ਹੈ। ਸ਼ਿਵ-ਸ਼ਕਤੀ ਦਾ ਸੰਮਿੱਲਤ ਅਤੇ ਬੋਧ ਸਰੂਪ ਇਹ ਬਿੰਦੂ ਅਵਿਅਕਤ ਜਗਤ ਦਾ ਜਨਮ ਹੈ। ਅਵਿਕਤ ਜਗਤ ਤੋਂ ਭਾਵ ਹੈ ਅਨੰਤ ਬ੍ਰਹਿਮੰਡਾਂ ਦੇ ਸਮੁਚਿਤ ਰੂਪ 'ਸਮਸ਼ਟੀ ਸ੍ਰਿਸ਼ਟੀਆਂ' ਦਾ ਜਨਕ। ਵਿਅਕਤ ਜਗਤ ਅਜੇ ਦੂਰ ਹੈ।

ਹੁਣ ਜਗਤ ਦਾ ਪਸਾਰ ਸਾਖ਼ਸ਼ਾਤ ਸਤ੍ ਤੋਂ ਨਹੀਂ, ਚਿਤ੍ ਤੋਂ ਵੀ ਨਹੀਂ, ਸਗੋਂ ਬਿੰਦੂ (.) ਤੋਂ ਹੈ। ਇਹ ਬਿੰਦੂ ਬ੍ਰਹਮ ਜਾਂ ਸ਼ਿਵ ਬਿੰਦੂ ਹੀ ਹੈ। ਇਹ ਬਿੰਦੂ ਪਹਿਲਾਂ ਆਪਣੇ ਆਪ ਨੂੰ ਦੋ ਹਿੱਸਿਆਂ ਜਾਂ ਦੋ ਬਿੰਦੂਆਂ ਵਿਚ ਵੰਡਦਾ ਹੈ। ਸ਼ਿਵ ਸ਼ਕਤੀ ਜੋ ਅਦਵੈਤ ਰੂਪ ਵਿਚ ਇਕ ਨੁਕਤੇ ਅੰਦਰ ਇਕਰਸ ਸਾਮਯਅਵਸਥਾ ਵਿਚ ਏਕਾਕਾਰ ਸੀ ਉਹ ਸ਼ਿਵ ਤੇ ਸ਼ਕਤੀ ਨਾਮਕ ਦੋ ਬਿੰਦੂਆਂ (:) ਅਰਥਾਤ ਵਿਸਰਗ ਦਾ ਰੂਪ ਧਾਰਦਾ ਹੈ। ਸ਼ਿਵ ਬਿੰਦੂ, ਸ਼ਿਵ ਅੰਸ਼ ਰੂਪ ਵਿਚ ਸਾਖ਼ਸ਼ੀ ਜਾਂ ਦ੍ਰਸ਼ਟਾ ਹੋ ਕੇ ਰਹਿੰਦਾ ਹੈ ਅਤੇ ਸ਼ਕਤੀ ਅੰਸ਼ ਸਿਲਸਿਲੇਵਾਰ ਪਸਾਰ ਕਰਦਾ ਹੋਇਆ ਪਰੀਣਾਮ ਹਾਸਿਲ ਕਰਦਾ ਹੈ। ਮੁੜ ਕੇ ਸੰਕੋਚ ਨੂੰ ਵੀ ਇਹੋ ਸ਼ਕਤੀ-ਬਿੰਦੂ ਹੀ ਪ੍ਰਾਪਤ ਹੁੰਦਾ ਹੈ। ਸ਼ਿਵ ਬਿੰਦੂ ਅਪਰੀਣਾਮੀ ਹੈ। ਗੁਰਬਾਣੀ ਅਨੁਸਾਰ ਇਸ ਸ਼ਿਵ ਬਿੰਦੂ ਦੀ ਅਵਸਥਾ ਇਹ ਹੈ—

"ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ"

ਸ਼ਕਤੀ ਬਿੰਦੂ ਦਾ ਪਸਾਰ 'ਸ੍ਰਿਸ਼ਟੀ' ਹੈ ਅਤੇ ਸੰਕੋਚ 'ਸੰਘਾਰ'।

**ਵਿਸਰਗ**

ਬਿੰਦੂ ਦਾ ਇਕ ਤੋਂ ਦੋ ਹੋਣਾ ਵਿਸਰਗ ਹੈ। ਵਰਨਮਾਲਾ ਦਾ ਪਹਿਲਾ ਵਰਨ 'ਅ' ਹੈ ਅਤੇ ਅੰਤਿਮ ਵਰਨ 'ਹ'। 'ਹ' ਸਥੂਲ ਰੂਪ ਹੈ ਅਤੇ ਏਸੇ 'ਹ' ਦਾ ਸੂਖਮ ਰੂਪ 'ਹ' ਦਾ ਅੱਧਾ ਦੋ ਬਿੰਦੂ (:) ਵਿਸਰਗ ਹੈ। ਇਨ੍ਹਾਂ ਦੋ ਬਿੰਦੂਆਂ ਵਿਚੋਂ ਇਕ ('ਹ ਦਾ ਅੱਧ,) ਸ਼ਿਵ ਬਿੰਦੂ ਹੈ ਤੇ ਦੂਜਾ ਸ਼ਕਤੀ ਬਿੰਦੂ। ਦੋਹਾਂ ਵਿਚੋਂ ਸ਼ਿਵ ਬਿੰਦੂ ਅਟਲ, ਅਖੁੱਟ ਰੂਪ ਵਿਚ ਟਿਕਿਆ ਰਹਿੰਦਾ ਹੈ ਅਤੇ ਦੂਜੇ ਸ਼ਕਤੀ ਬਿੰਦੂ ਦਾ ਪਸਾਰ ਹੁੰਦਾ ਹੈ। ਪਰ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਸ਼ਕਤੀ ਬਿੰਦੂ ਦੀ ਹਰ ਸਥਿਤੀ ਵਿਚ ਸ਼ਿਵ-ਬਿੰਦੂ ਅੰਸ਼ ਰੂਪ ਵਿਚ ਮੌਜੂਦ ਰਹਿੰਦਾ ਹੈ।

## ਤ੍ਰਿਕੋਣ—ਜਾਂ ਬੈਂਦਵ ਜਗਤ

ਸ਼ਕਤੀ ਬਿੰਦੂ ਆਪਣੇ ਪਸਾਰੇ ਦੇ ਅਮਲ ਵਿਚ ਤਿੰਨ ਬਿੰਦੂਆਂ ਵਿਚ ਬਦਲਦਾ ਹੈ। ਫਿਰ ਰੇਖਾ ਗਣਿਤ ਦੇ ਨਿਯਮ ਅਨੁਸਾਰ ਤਿੰਨਾਂ ਬਿੰਦੂਆਂ ਵਿਚੋਂ ਹਰੇਕ ਬਿੰਦੂ ਦਾ ਪਸਾਰ ਰੇਖਾ ਜਾਂ ਲਕੀਰ ਦੇ ਰੂਪ ਵਿਚ ਹੁੰਦਾ ਹੈ। ਤਿੰਨੇ ਬਿੰਦੂ ਰੇਖਾਵਾਂ ਸਨਮੁਖ ਹੋਣ ਕਰਕੇ ਇਹਨਾਂ ਰੇਖਾਵਾਂ ਦਾ ਇਕ ਤ੍ਰਿਕੋਣ  ਬਣਦਾ ਹੈ। ਇਹ ਤ੍ਰਿਕੋਣ ਇੱਛਾ, ਗਿਆਨ ਤੇ ਕ੍ਰਿਯਾ ਸ਼ਕਤੀ ਦਾ ਲਖਾਇਕ ਹੈ। ਇਸ ਤ੍ਰਿਕੋਣ ਤੋਂ ਜਗਤ ਰਚਨਾ ਦਾ ਇਕ ਅਮਲ ਸ਼ੁਰੂ ਹੋ ਜਾਂਦਾ ਹੈ। ਇਹ ਤ੍ਰਿਕੋਣ ਸੂਖਮ ਰੂਪ ਵਿਚ ਵਰਨਮਾਲਾ ਦੇ ਪਹਿਲੇ ੧੬ ਸੁਰ ਵਰਨਾ ਦਾ ਰੂਪ ਵੀ ਹੈ ਅਤੇ ਵਰਨਮਾਲਾ ਦੇ ਪੰਜਾਹ ਸਥੂਲ ਵਰਨਾ ਦਾ ਰੂਪ ਵੀ। ਕਿਉਂਕਿ 'ਕ' ਵਰਨ ਤੋਂ 'ਹ' ਵਰਨ ਤਕ ਵਰਨਮਾਲਾ ਦੇ ਬਾਕੀ ਸਾਰੇ ਵਰਨ ਵਿਅੰਜਨ ਜਾਂ ਪ੍ਰਗਟ ਰੂਪ ਵਿਚ ਪਹਿਲੇ ਸੋਲਾਂ ਸੁਰ ਵਰਨਾ ਦਾ ਹੀ ਵਿਕਾਸ ਹਨ।

ਸੂਖਮ ਰੂਪ ਵਿਚ ਤਿੰਨ ਰੇਖਾ ਰੂਪੀ ਤ੍ਰਿਕੋਣ ਦੀ ਹਰੇਕ ਰੇਖਾ ਵਿਚ ਪੰਜ ਪੰਜ ਵਰਨ ਹਨ। ਸੋਲ੍ਹਵਾਂ ਵਰਨ ਸੁਰ ਵਰਨਾਂ ਵਿਚ ਅੰਤਿਮ 'ਅ:' (ਅਹ) ਹੈ। ਇਹ ਸ਼ਿਵ ਸ਼ਕਤੀ ਜਾਂ ਬ੍ਰਹਮ ਤੇ ਮਾਇਆ ਦਾ ਸੰਜੋਗੀ ਵਰਨ ਹੈ। ਇਹ ਸੰਜੋਗੀ ਵਰਨ ਤ੍ਰਿਕੋਣ ਦੇ ਵਿਚਕਾਰ 'ਬਿੰਦੂ'  ਸਾਖ਼ਸ਼ੀ ਜਾਂ ਦ੍ਰਿਸ਼ਟਾ ਰੂਪ ਵਿਚ ਸਜਿਆ ਰਹਿੰਦਾ ਹੈ:

### ਕੀਤਾ ਪਸਾਉ ਏਕੋ ਕਵਾਉ

ਜਪੁਜੀ ਸਾਹਿਬ ਦੀਆਂ ਤੁਕਾਂ ਹਨ—

"ਕੀਤਾ ਪਸਾਉ ਏਕੋ ਕਵਾਉ
ਤਿਸ ਤੇ ਹੋਏ ਲਖ ਦਰੀਆਉ॥"

ਅਤੇ ਭਾਈ ਗੁਰਦਾਸ ਜੀ ਦੀ ਬਾਣੀ ਹੈ—

"ਤ੍ਰੈ ਗੁਣ ਮਾਇਆ ਖੇਲ ਕਰਿ ਦੇਖਾਲਿਆ॥
ਖਾਣੀ ਬਾਣੀ ਚਾਰਿ ਚਲਤੁ ਉਠਾਲਿਆ।
ਪੰਜਿ ਤੱਤ ਉਤਪਤਿ ਬੰਧਿ ਬਹਾਲਿਆ।
ਛਿਅ ਰੁਤਿ ਬਾਰਹ ਮਾਹ ਸਿਰਜਿ ਸਮ੍ਹਾਲਿਆ
ਅਹਿਨਿਸਿ ਸੂਰਜ ਚੰਦ ਦੀਵੇ ਬਾਲਿਆ।
ਇਕ ਕਵਾਉ ਪਸਾਉ ਨਦਰਿ ਨਿਹਾਲਿਆ।"

ਸਤਿਗੁਰੂ ਨਾਨਕ ਦੇਵ ਜੀ ਦੀਆਂ ਅਗਲੀਆਂ ਤੁਕਾਂ ਵੀ ਏਸੇ ਸੰਦਰਭ ਵਿਚ ਹਨ

"ਚਉਥਿ ਉਪਾਏ ਚਾਰੇ ਬੇਦਾ।
ਖਾਣੀ ਚਾਰੇ ਬਾਣੀ ਭੇਦਾ।"

ਉਪਰੋਕਤ ਸਾਰੀਆਂ ਤੁਕਾਂ ਵਿਚ ਮੁਖ ਸ਼ਬਦ ਹੈ "ਇਕ ਕਵਾਉ"। ਇਕ ਕਵਾਉ ਜਾਂ ਏਕੋ ਕਵਾਉ ਅਥਵਾ "ਏਕ ਕਵਾਵੈ ਤੇ ਸਭ ਹੋਆ"

ਕਵਾਉ ਜਾਂ ਕਵਾਵ, ਇਕ ਵਾਕ ਹੈ। ਇਕ ਸ਼ਬਦ ਹੈ ਜਾਂ ਇਕ ਬਾਣੀ ਹੈ। ਇਸ

ਸਾਰੀ ਸ੍ਰਿਸ਼ਟੀ ਦਾ ਮੁੱਢ ਮੂਲ ਹੈ—ਜਿਸ ਤੋਂ ਸਾਰੇ ਜਗਤ ਦੀ ਰਚਨਾ ਹੋਈ। ਇਸ ਇਕ ਵਾਕ ਨੂੰ ਹੀ ਸ਼ਬਦ ਬ੍ਰਹਮ ਆਖਿਆ ਜਾਂਦਾ ਹੈ। ਸ਼ਾਸਤ੍ਰ ਅਨੁਸਾਰ ਅਤੇ ਗੁਰਬਾਣੀ ਅਨੁਸਾਰ ਚਾਰ ਬਾਣੀਆਂ (ਅੰਡਜ, ਜੇਰਜ ਸੇਤਜ, ਉਤਭੁਜ) ਹਨ ਤੇ "ਬਾਣੀ ਭੇਦਾ", ਜਾਂ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ "ਖਾਣੀ ਬਾਣੀ ਚਾਰਿ ਚਲਤੁ ਉਠਾਲਿਆ।" ਚਾਰ ਬਾਣੀਆਂ ਹਨ— 'ਪਰਾ', 'ਪਸ਼ਯੰਤੀ', 'ਮੱਧਮਾ' ਤੇ 'ਬੈਖਰੀ'। ਬੈਖਰੀ ਬਾਣੀ ਉਹ ਹੈ ਜਿਸ ਨੂੰ ਅਸੀਂ ਵੇਖ, ਸੁਣ ਤੇ ਪੜ੍ਹ ਸਕਦੇ ਹਾਂ। ਇਹ ਭੇਦਮਈ ਬਾਣੀ ਹੈ। ਬੈਖਰੀ ਬਾਣੀ ਦਾ ਇਕ ਇਕ ਸ਼ਬਦ ਪਦ ਜਾਂ ਵਾਕ ਇਕ ਤੋਂ ਵੱਧ ਅਤੇ ਵੱਖਰੇ ਰੂਪ ਵਿਚ ਪੇਸ਼ ਹੋ ਸਕਦਾ ਹੈ। ਜਾਂ ਇਕ ਪਦਾਰਥ ਨੂੰ ਵੱਖ-ਵੱਖ ਨਾਵਾਂ ਨਾਲ ਬਿਆਨ ਕਰ ਸਕਦਾ ਹੈ। ਇਸ ਲਈ ਇਹ ਭੇਦਮਈ ਹੈ। ਮੱਧਮਾ ਬਾਣੀ ਭੇਦ ਤੇ ਅਭੇਦਮਈ ਹੈ। ਇਹ ਇਕ ਪਾਸੇ ਭੇਦਮਈ ਬੈਖਰੀ ਨਾਲ ਜੋੜਦੀ ਹੈ ਦੂਜੇ ਪਾਸੇ ਪੂਰਨ ਅਭੇਦਮਈ ਪਸ਼ਯੰਤੀ ਬਾਣੀ ਨਾਲ ਜੋੜਦੀ ਹੈ। ਮੱਧਮਾ ਤੇ ਪਸ਼ਯੰਤੀ ਉੱਚੀ ਸੂਖਮ ਤੇ ਸੂਖਮਤਮ ਅਵਸਥਾਵਾਂ ਦੀਆਂ ਬਾਣੀਆਂ ਹਨ—ਜਿਨ੍ਹਾਂ ਤਕ ਅਤੀ ਉੱਚ ਬਿਰਤੀ ਵਾਲੇ ਸਾਧਕਾਂ ਜੋਗੀਆਂ ਦੀ ਹੀ ਪਹੁੰਚ ਹੋ ਸਕਦੀ ਹੈ। ਏਧਰੋਂ ਚੌਥੀ ਤੇ ਓਧਰੋਂ ਪਹਿਲੀ ਬਾਣੀ 'ਪਰਾ ਬਾਣੀ' ਹੈ। ਏਸੇ ਨੂੰ 'ਪਰਾ ਵਾਕ' ਆਖਿਆ ਜਾਂਦਾ ਹੈ ਤੇ ਏਸੇ ਪਰਾਵਾਕ ਨੂੰ ਸ਼ਬਦ ਬ੍ਰਹਮ ਜਾਂ 'ਕਵਾਉ'। ਏਸੇ ਪਰਾ ਵਾਕ ਵਿਚੋਂ ਹੀ ਤਿੰਨੋਂ ਬਾਣੀਆਂ ਤੇ ਚਾਰੇ ਖਾਣੀਆਂ ਨਿਕਲਦੀਆਂ ਹਨ। ਏਹੋ ਪਰਾ ਵਾਕ ਹੀ ਸਾਰੀ ਸ੍ਰਿਸ਼ਟੀ ਦਾ ਸੋਮਾ ਹੈ। ਪੰਜਾਹ ਵਰਨਾਂ ਵਾਲੀ ਵਰਨਮਾਲਾ ਇਹਨਾਂ ਚੌਹਾਂ ਬਾਣੀਆਂ ਦਾ ਹੀ ਸਰੂਪ ਹੈ।

ਜਿਵੇਂ ਕਿ ਪਿੱਛੇ ਤ੍ਰਿਕੋਨ ਨੂੰ ਸੋਲਾਂ ਵਰਨਾਂ ਦਾ ਪ੍ਰਤੀ ਰੂਪ ਦੱਸਿਆ ਗਿਆ ਹੈ ਉਵੇਂ ਹੀ ਇਹ ਤ੍ਰਿਕੋਨ ਪੰਜਾਹ ਵਰਨਾਂ ਦੀ ਵਰਨਮਾਲਾ ਦਾ ਵੀ ਪ੍ਰਤੀਰੂਪ ਹੈ। ਕਿਉਂਕਿ ਪਹਿਲੇ ਸੋਲਾਂ ਸ੍ਵਰ ਵਰਨ ਹੀ ਬਾਕੀ ਦੇ 'ਕ' ਤੋਂ 'ਹ' ਤਕ ਵਿਅੰਜਨ ਵਰਨਾਂ ਦਾ ਬੀਜ ਰੂਪ ਹਨ। ਇਹ ਵਿਅੰਜਨ ਵਰਨ ਸ੍ਵਰ ਵਰਨਾਂ ਦਾ ਹੀ ਵਿਸਥਾਰ ਹਨ। ਇਸ ਤਰ੍ਹਾਂ ਇਸ ਪੰਜਾਹ ਵਰਨਾਂ ਵਾਲੇ ਤ੍ਰਿਕੋਨ ਨੂੰ 'ਅ' 'ਕ' 'ਥ' ਵੀ ਆਖਿਆ ਜਾਂਦਾ ਹੈ। ਇਕ ਰੇਖਾ ਵਿਚ 'ਅ' ਤੋਂ 'ਅ:' ਤਕ ਦੂਜੀ ਰੇਖਾ ਵਿਚ 'ਕ' ਤੋਂ 'ਤ' ਤਕ ਅਤੇ ਤੀਜੀ ਰੇਖਾ ਵਿਚ 'ਥ' ਤੋਂ 'ਹ' ਤਕ ਵਰਨ ਰੇਖਾਂਕਿਤ ਹਨ।

ਵਿਸਰਗ ਦੇ ਦੋ ਬਿੰਦੂਆਂ ਵਿਚੋਂ ਇਕ ਬਿੰਦੂ ਸ਼ਕਤੀ ਤ੍ਰਿਕੋਨ ਦੇ ਰੂਪ ਵਿਚ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ ਅਤੇ ਪ੍ਰਲਯ ਸਮੇਂ ਇਹੋ ਸ਼ਕਤੀ ਬਿੰਦੂ—ਪਲਟ ਕੇ ਸ਼ਿਵ ਬਿੰਦੂ ਵਿਚ ਰਲਦਾ ਤੇ ਦੂਜੇ ਤ੍ਰਿਕੋਨ ਦਾ ਰੂਪ ਧਾਰਦਾ ਹੈ। ਇੰਜ ਸ਼ਕਤੀ ਤ੍ਰਿਕੋਨ ਤੇ ਸ਼ਿਵ ਤ੍ਰਿਕੋਨ ਰਲ ਕੇ ਸ਼ਟਕੋਨ  ਜਾਂ 'ਛੇ ਕੋਨਾ' ਬਣ ਜਾਂਦਾ ਹੈ। ਸ਼ਕਤੀ ਤ੍ਰਿਕੋਨ ਸ੍ਰਿਸ਼ਟੀ ਦੇ ਅਨੁਕੂਲ ਹੈ ਅਤੇ ਸ਼ਿਵ ਤ੍ਰਿਕੋਨ ਸੰਘਾਰ ਰੂਪ—ਸ੍ਰਿਸ਼ਟੀ ਦੇ ਪ੍ਰਤੀਕੂਲ (ਉਲਟ) ਸ੍ਰਿਸ਼ਟੀ ਤੇ ਸੰਘਾਰ ਦਾ ਸਿਲਸਿਲਾ ਸਮਸ਼ਟੀ—ਜਗਤ (ਜਗਤਾਂ ਦਾ ਸਮੂਹ) ਵਿਚ ਤੇ ਵਿਅਸ਼ਟੀ (ਵਿਅਕਤੀ) ਜਗਤ ਵਿਚ ਹਮੇਸ਼ਾ ਚਲਦਾ ਰਹਿੰਦਾ ਹੈ।

ਇਸ ਤ੍ਰਿਕੋਨ ਨੂੰ ਬ੍ਰਹਮਾ, ਵਿਸ਼ਨੂੰ ਤੇ ਰੁਦ੍ਰ ਰੂਪ ਵੀ ਆਖਿਆ ਜਾਂਦਾ ਹੈ। ਅਤੇ

ਕੁੰਡਲਿਨੀ ਰੂਪੀ 'ਮਹਾ ਮਾਯਾ' ਵੀ। ਕਿਉਂਕਿ ਕਰਤਾ ਦੇ ਕਰਨ (ਕਰਿੰਦੇ) ਰੂਪ ਇਹੋ ਬ੍ਰਹਮਾ ਵਿਸ਼ਨੂੰ ਤੇ ਰੁਦ੍ਰ ਹੀ ਹਨ। ਚਾਰ ਬਾਣੀਆਂ ਤੇ ਪੰਜਾਹ ਵਰਨਾਂ ਤੋਂ ਸ੍ਰਿਸ਼ਟੀ ਹੈ—ਇਸ ਲਈ ਵਰਨਮਈ ਤ੍ਰਿਕੋਨ ਜਾਂ ਕੁੰਡਲਿਨੀ ਤੋਂ ਸ੍ਰਿਸ਼ਟੀ ਹੈ ਤੇ ਓਸੇ ਵਿਚ ਮੁੜ ਲੈਯ ਹੈ—ਇਸ ਲਈ ਇਸ ਵਿਚਕਾਰਲੇ ਬਿੰਦੂ ਸਮੇਤ ਤ੍ਰਿਕੋਨ ਨੂੰ ਸ਼ਬਦ ਬ੍ਰਹਮ ਰੂਪ ਵੀ ਆਖਿਆ ਜਾਂਦਾ ਹੈ।

ਇਸ ਤ੍ਰਿਕੋਨ ਦੀ ਖੱਬੀ ਰੇਖਾ ਪਸ਼ਯੰਤੀ ਵਾਕ ਹੈ, ਉਪਰਲੀ ਸਿੱਧੀ ਰੇਖਾ ਮੱਧਮਾ ਵਾਕ ਰੂਪ ਹੈ ਅਤੇ ਸੱਜੇ ਪਾਸੇ ਵਾਲੀ ਰੇਖਾ ਬੈਖਰੀ ਵਾਕ ਰੂਪ ਹੈ। ਇਸ ਤ੍ਰਿਕੋਨ ਦਾ ਵਿਚਕਾਰਲਾ ਸਾਖ਼ਸ਼ੀ ਬਿੰਦੂ—'ਪਰਾ ਵਾਕ' ਰੂਪ ਹੈ। ਇਹੋ ਮਹਾ ਮਾਯਾ ਰੂਪ ਤ੍ਰਿਕੋਨ ਹੀ 'ਖੰਡਾ' ਹੈ।

ਏਥੋਂ ਤਕ ਸ੍ਰਿਸ਼ਟੀ ਦੇ ਜਿਸ ਸਿਲਸਿਲੇ ਦੀ ਚਰਚਾ ਹੋਈ ਹੈ—ਇਹ ਮਹਾਂ ਮਾਯਾ ਦੇ ਸ਼ੁੱਧ ਜਗਤ ਤਕ ਦੀ ਹੀ ਚਰਚਾ ਹੈ। ਏਥੋਂ ਤਕ ਦਾ ਜਗਤ ਅਵਿਅਕਤ ਹੈ ਅਪ੍ਰਗਟ ਹੈ। ਦਿਸਦੇ ਜਾਂ ਮਾਯਾ ਜਗਤ ਤੱਕ ਦੇ ਵਿਚਕਾਰ ਅਜੇ ਹੋਰ ਪੜਾਓ ਹਨ। ਸ਼ੁੱਧ ਜਗਤ ਜਾਂ ਮਹਾਂ ਮਾਯਾ ਜਗਤ ਅਤੇ ਅਸ਼ੁੱਧ ਜਗਤ ਜਾਂ ਮਾਯਾ ਜਗਤ ਦੇ ਦੋਹਾਂ ਰੂਪਾਂ ਵਿਚਕਾਰ ਕਈ ਖੰਡ ਬ੍ਰਹਿਮੰਡ ਹਨ।

ਇਸ ਲੇਖ ਵਿਚ ਕੇਵਲ 'ਖੰਡਾ' ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ।

## ਅਜਪਾ ਜਾਪੁ ਜਪੈ ਮੁਖਿ ਨਾਮ

ਜਿਹੜੇ ਲੋਕ ਨਾਮ ਜਪਦੇ ਜਾਂ ਜਪੁ ਕਰਨਾ ਚਾਹੁੰਦੇ ਹਨ ਉਹਨਾਂ ਵੱਲੋਂ ਅਕਸਰ ਇਹ ਸਵਾਲ ਪੁੱਛਿਆ ਜਾਂਦਾ ਹੈ ਕਿ "ਜਪੁ ਕਿਹੜਾ ਕਰਨਾ ਚਾਹੀਦਾ ਹੈ ਅਤੇ ਕਿਵੇਂ ਕਰਨਾ ਚਾਹੀਦਾ ਹੈ ?"

ਅਨੇਕਾਂ ਧਰਮ ਸੰਪਰਦਾਵਾਂ ਹਨ ਤੇ ਅਨੇਕਾਂ ਹੀ ਸੰਤ ਮਹਾਤਮਾ, ਗੁਰੂ-ਪੀਰ, ਰਹਿਬਰ ਜਿਨ੍ਹਾਂ ਵੱਲੋਂ ਜਪ ਕਰਨ ਦੀਆਂ ਵੱਖ ਵੱਖ ਵਿਧੀਆਂ ਦੱਸੀਆਂ ਜਾਂਦੀਆਂ ਹਨ। ਏਸੇ ਤਰ੍ਹਾਂ ਹਰ ਸੰਪਰਦਾ ਵੱਲੋਂ ਆਪਣੀ ਆਪਣੀ ਸੋਚ, ਪਰੰਪਰਾ ਤੇ ਪਸੰਦ ਦੇ ਮੰਤਰ ਦਾ ਜਪੁ ਕਰਨ ਲਈ ਆਖਿਆ ਜਾਂਦਾ ਹੈ।

ਜਿਨ੍ਹਾਂ ਜਾਪਕਾਂ ਨੇ ਨਾਮ ਜਪ ਕੇ ਜਪੁ ਜਾਂ ਨਾਮ ਦੇ ਤੱਤ ਨੂੰ ਜਾਣਿਆਂ ਹੈ, ਉਹਨਾਂ ਨੇ ਤੱਤ ਰੂਪ ਵਿਚ ਇਹੋ ਦੱਸਿਆ ਹੈ ਕਿ ਚਾਹੇ ਕੋਈ ਵੀ ਮੰਤਰ ਜਪਿਆ ਜਾਵੇ ਉਹ ਨਾਦ ਰੂਪ ਵਿਚ ਬਦਲ ਕੇ ਹੰਸਾ-ਸੋਹੰ ਰੂਪੀ ਅਜਪਾ ਜਪੁ ਬਣ ਜਾਂਦਾ ਹੈ। ਜਪੁ ਦੀ ਇਸ ਅਵਸਥਾ ਵਿਚ ਪਹੁੰਚਣ ਤੇ ਸਾਧਕ ਜਾਪਕ ਦੇ ਬਾਕੀ ਸਾਰੇ ਜਪੁ ਵਿਲੀਣ ਹੋ ਜਾਂਦੇ ਨੇ ਤੇ ਸਾਧਕ ਜਪੁ ਕਰਨ ਦੀ ਥਾਂ ਜਪੁ ਨੂੰ ਅੰਦਰੋਂ ਸੁਣਨ-ਵੇਖਣ ਦੀ ਸਥਿਤੀ ਵਿਚ ਪਹੁੰਚ ਜਾਂਦਾ ਹੈ।

ਜਪੁ ਦੀ ਏਸੇ ਅਵਸਥਾ ਦਾ ਬਿਆਨ ਕਰਦਿਆਂ ਸਤਿਗੁਰਾਂ ਨੇ ਬਾਣੀ ਰਾਹੀਂ ਦੱਸਿਆ ਹੈ—

"ਸਗਲ ਨਾਮ ਨਿਧਾਨ ਤਿਨ ਪਾਇਆ
ਅਨਹਦ ਸਬਦ ਮਨਿ ਵਾਜੰਗਾ।
ਕਿਰਤਮ ਨਾਮ ਕਥੇ ਤੇਰੇ ਜਿਹਬਾ
ਸਤਿਨਾਮੁ ਤੇਰਾ ਪਰਾ ਪੂਰਬਲਾ।
ਕਹੁ ਨਾਨਕ ਭਗਤ ਪਏ ਸਰਣਾਈ
ਦੇਹੁ ਦਰਸੁ ਮਨਿ ਰੰਗੁ ਲਗਾ।
ਤੇਰੀ ਗਤਿ ਮਿਤਿ ਤੂਹੈ ਜਾਣਹਿ
ਤੂੰ ਆਪੇ ਕਥਹਿ ਤੈ ਆਪਿ ਵਖਾਣਹਿ
ਨਾਨਕ ਦਾਸੁ ਦਾਸਨ ਕੋ ਕਰੀਅਹੁ
ਹਰਿ ਭਾਵੈ ਦਾਸਾ ਰਾਖੁ ਸੰਗਾ।"

ਸਤਿਗੁਰੂ ਨਾਨਕ ਨੇ ਜਿਸ ਪਰਮੁਖ ਜਪੁ ਦੇ ਜਾਪ ਦਾ ਸਪਸ਼ਟ ਹੁਕਮ ਦਿੱਤਾ ਹੈ ਉਹ ਅਜਪਾ ਜਪੁ ਹੀ ਹੈ। ਆਪ ਦਾ ਫੁਰਮਾਨ ਹੈ—

"ਦੁਆਦਸੀ ਦਇਆ ਦਾਨੁ ਕਰਿ ਜਾਣੈ

ਬਾਹਰਿ ਜਾਤੋ ਭੀਤਰਿ ਆਣੈ।
ਬਰਤੀ ਬਰਤ ਰਹੈ ਨਿਹਕਾਮ
ਅਜਪਾ ਜਾਪੁ ਜਪੈ ਮੁਖਿ ਨਾਮ।
ਤੀਨਿ ਭਵਨ ਮਹਿ ਏਕੋ ਜਾਣੈ
ਸਭਿ ਸੁਚਿ ਸੰਜਮ ਸਾਚੁ ਪਛਾਣੈ।"

ਸਤਿਗੁਰੂ ਨਾਨਕ ਹੀ ਫਿਰ ਅਜਪਾ ਜਪੁ ਬਾਰੇ ਹੁਕਮ ਕਰਦੇ ਹਨ :

"ਨਾਨਕ ਸੋਹੰ ਹੰਸਾ ਜਪੁ ਜਾਪਹੁ
ਤ੍ਰਿਭਵਣ ਤਿਸੈ ਸਮਾਹਿ ॥..."

ਅਜਪਾ ਜਾਂ ਸੋਹੰ ਹੰਸਾ ਬਾਰੇ ਉਪਰਲੀਆਂ ਦੋ ਪੰਗਤੀਆਂ ਦਾ ਉਪਦੇਸ਼ ਕਰਨ ਤੋਂ ਪਹਿਲਾਂ ਆਪ ਫੁਰਮਾਉਂਦੇ ਹਨ :

"ਹਉਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ।
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ।
ਬਿਨ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ।
ਸਤਿਗੁਰੂ ਮਿਲੈ ਤੇ ਜਾਣੀਐ ਜਾ ਸਬਦੁ ਵਸੈ ਮਨ ਮਾਹਿ।
ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ।
ਗੁਰਮਤਿ ਅਲਖੁ ਲਖਾਈਐ ਉਤਮ ਮਤਿ ਤਰਾਹਿ।
ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ।"

ਇਸ ਹਉਂ ਤੇ ਤੂੰ ਦੇ ਭੇਦ ਨੂੰ ਮਿਟਾਉਣ ਲਈ ਸਤਿਗੁਰੂ ਦੱਸਦੇ ਹਨ—

"ਤਤੁ ਨਿਰੰਜਨੁ ਜੋਤਿ ਸਬਾਈ
ਸੋਹੰ ਭੇਦ ਨ ਕੋਈ ਜੀਉ।
ਅਪਰੰਪਰ ਪਾਰਬ੍ਰਹਮ ਸੋਈ ਜੀਉ।"

ਇਹਨਾਂ ਪੰਕਤੀਆਂ ਰਾਹੀਂ 'ਹਉਂ' 'ਤੂੰ' ਤੇ 'ਗੁਰੂ' 'ਪਰਮੇਸੁਰ' ਇਕੋ ਹੋ ਜਾਂਦੇ ਹਨ।

**ਅਜਪਾ ਜਪੁ ਕੀ ਹੈ :**

'ਸੋਹੰ ਹੰਸਾ' ਜਾਂ 'ਹੰਸਾ ਸੋਹੰ ਹੀ ਅਜਪਾ ਜਪੁ ਹੈ। ਇਸ ਬਾਰੇ ਵਿਸਤ੍ਰਿਤ ਚਰਚਾ ਤੋਂ ਪਹਿਲਾਂ 'ਅਜਪਾ' ਬਾਰੇ ਗੁਰੂ ਬਾਣੀ ਦੁਆਰਾ ਥੋਹੜਾ ਹੋਰ ਜਾਣਨ ਦੀ ਕੋਸ਼ਿਸ਼ ਕਰਦੇ ਹਾਂ। ਸਤਿਗੁਰੂ ਨਾਨਕ ਹੀ ਫੁਰਮਾਉਂਦੇ ਹਨ—

"ਘਰਿ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੂ ਪੁਰਖ ਸੁਜਾਣੁ।
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ।
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ।
ਤਾਰ ਘੋਰ ਬਾਜਿੰਤ੍ਰ ਤਹਿ ਸਾਚਿ ਤਖਤਿ ਸੁਲਤਾਨੁ।
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨ ਮੰਡਲਿ ਲਿਵ ਲਾਇ।

ਆਗਮ ਨੇ ਇਨ੍ਹਾਂ ਛੇਆਂ ਚੱਕਰਾਂ ਵਿਚੋਂ ਉਪਰਲੇ ਆਗਿਆ ਚੱਕਰ ਨੂੰ ਛੱਡ ਕੇ ਬਾਕੀ ਦੇ ਪੰਜ ਚੱਕਰਾਂ ਨੂੰ ਪੰਜ ਸਥੂਲ ਭੂਤਾਂ ਜਾਂ ਤੱਤਾਂ ਦਾ ਪ੍ਰਤੀਰੂਪ ਕਿਹਾ ਹੈ। ਉਪਰਲਾ ਛੇਵਾਂ (ਆਗਿਆ ਚੱਕਰ) ਮਨ ਜਾਂ ਚਿੱਤ ਦਾ ਸਥਾਨ ਹੈ। ਪੰਜ ਤੱਤ ਹਨ—ਧਰਤੀ, ਜਲ, ਅਗਨੀ, ਪਵਨ ਤੇ ਅਕਾਸ਼। ਅਸੀਂ ਇਨ੍ਹਾਂ ਪੰਜਾਂ ਨੂੰ ਉਪ-ਖੰਡ ਆਖਾਂਗੇ ਅਤੇ ਇਸ ਤਮੋ ਮੰਡਲ ਰੂਪੀ ਧਰਤ ਖੰਡ ਨੂੰ ਜਪੁਜੀ ਸਾਹਿਬ ਦਾ ਪ੍ਰਥਮ ਖੰਡ।

### ਪਹਿਲਾ ਖੰਡ

ਜਪੁਜੀ ਸਾਹਿਬ ਦੇ ਪੰਜਾਂ ਖੰਡਾਂ ਵਿਚੋਂ ਪਹਿਲਾ ਖੰਡ ਅਸੀਂ ਤਮੋ ਮੰਡਲ ਨੂੰ ਹੀ ਆਖਾਂਗੇ। ਬਾਕੀ ਦੇ ਚਾਰ ਖੰਡ ਆਗਿਆ ਚੱਕਰ ਤੋਂ ਉਪਰ ਰਜੋ ਤੇ ਸਤੋ ਮੰਡਲ ਵਿਚ ਹਨ। ਤਮੋ ਮੰਡਲ ਨੂੰ ਜਪੁਜੀ ਦੇ ਪਹਿਲੇ ਖੰਡ ਵਜੋਂ ਅਸੀਂ ਇਸ ਲਈ ਵੇਖ ਰਹੇ ਹਾਂ ਕਿ ਇਹ ਧਰਤ ਖੰਡ ਵੀ ਹੈ। ਧਰਤ ਖੰਡ ਰੂਪ ਵਿਚ ਇਹ ਅਣਗਿਣਤ ਧਰਤੀਆਂ ਦਾ ਪ੍ਰਤੀਨਿਧ ਖੰਡ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਪਹਿਲੇ ਖੰਡ ਨੂੰ 'ਧਰਮ ਖੰਡ' ਦਾ ਨਾਮ ਦਿੱਤਾ ਹੈ, ਇਸ ਲਈ ਵੀ ਇਹ ਪਹਿਲਾ ਖੰਡ ਹੈ। ਕਿਉਂਕਿ ਧਰਤੀ ਹੀ ਧਰਮ ਦਾ ਸੁਭਾਵ ਅਸਥਾਨ ਹੈ। ਜੋ ਧਾਰਨ ਕਰੇ ਉਹ ਧਰਮ :

> "ਧੌਲੁ ਧਰਮੁ ਦਇਆ ਕਾ ਪੂਤੁ।
> ਸੰਤੋਖੁ ਥਾਪਿ ਰਖਿਆ ਜਿਨਿ ਸੂਤਿ।
> ਜੇ ਕੋ ਬੁਝੈ ਹੋਵੈ ਸਚਿਆਰੁ।
> ਧਵਲੈ ਉਪਰਿ ਕੇਤਾ ਭਾਰੁ।
> ਧਰਤੀ ਹੋਰੁ ਪਰੈ ਹੋਰੁ ਹੋਰੁ।
> ਤਿਸਤੇ ਭਾਰੁ ਤਲੈ ਕਵਣੁ ਜੋਰੁ।"

ਮਨੁੱਖਾ ਦੇਹੀ ਦੇ ਸੱਚੇ ਧਰਮ ਦੀ ਸਾਧਨਾ ਧਰਤੀ ਤੋਂ ਜਾਂ ਮੂਲਾਧਾਰ ਤੋਂ ਹੀ ਸ਼ੁਰੂ ਹੋ ਸਕਦੀ ਹੈ, ਕਿਉਂਕਿ ਦੇਹ ਦਾ ਪੰਜਾਂ ਚੱਕਰਾਂ ਜਾਂ ਪੰਜਾਂ ਤੱਤਾਂ ਵਾਲਾ ਹਿੱਸਾ ਹੀ ਮਾਇਆ ਦੇ ਪ੍ਰਭਾਵ ਕਾਰਨ ਦੁਸ਼ਪ੍ਰਵਿਰਤੀਆਂ ਦਾ ਅਖਾੜਾ ਬਣਦਾ ਹੈ ਤੇ ਏਹੋ ਹੀ ਤਮੋ ਗੁਣ ਵਾਲਾ ਤਮੋ ਮੰਡਲ ਹੈ। ਸੋ, ਜਿੱਥੇ ਮਾਯਾਰੂਪੀ ਰੋਗ ਹੈ, ਨਾਮ-ਰੂਪੀ ਦਾਰੂ ਵੀ ਓਥੇ ਹੀ ਹੈ ਤੇ ਧਰਮ ਰੂਪੀ ਧੌਲ ਹੀ ਉਸ ਦਾ ਆਸਣ ਹੈ।

ਸਾਡੀ ਆਮ ਪਛਾਣ ਏਸੇ ਧਰਤ ਮੰਡਲ ਜਾਂ ਤਮੋ ਮੰਡਲ ਨਾਲ ਹੀ ਹੈ। ਇਸ ਮੰਡਲ ਵਿਚ ਉਹ ਸਭ ਕੁਝ ਹੈ ਜਿਸ ਦੀ ਮਨੁੱਖ ਕਲਪਨਾ ਕਰ ਸਕਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਸੰਖੇਪ ਵਿਚ ਇੰਝ ਦੱਸਿਆ ਹੈ :

> "ਰਾਤੀ ਰੁਤੀ ਥਿਤੀ ਵਾਰ।
> ਪਵਣ ਪਾਣੀ ਅਗਨੀ ਪਾਤਾਲ।
> ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ।
> ਤਿਸੁ ਵਿਚਿ ਜੀਅ ਜੁਗਤਿ ਕੇ ਰੰਗ।

ਤਿਨਕੇ ਨਾਮ ਅਨੇਕ ਅਨੰਤ।
ਕਰਮੀ ਕਰਮੀ ਹੋਇ ਵੀਚਾਰੁ।
ਸਚਾ ਆਪ ਸਚਾ ਦਰਬਾਰੁ।
ਤਿਥੈ ਸੋਹਨਿ ਪੰਚ ਪਰਵਾਣੁ।
ਨਦਰੀ ਕਰਮਿ ਪਵੈ ਨੀਸਾਣੁ।
ਕਚ ਪਕਾਈ ਓਥੈ ਪਾਇ।
ਨਾਨਕ ਗਇਆ ਜਾਪੈ ਜਾਇ।"

ਇਸ ਪਉੜੀ ਵਿਚ ਉਸ 'ਦੇਸ' ਤੇ 'ਕਾਲ' ਬਾਰੇ ਦੱਸਿਆ ਗਿਆ ਹੈ, ਜਿਨ੍ਹਾਂ ਤੋਂ ਅਤੀਤ ਹੋਣਾ ਹੀ ਸਾਧਕ ਦੀ ਸੁਰਤਿ ਦੀ ਮੰਜ਼ਿਲ ਹੈ।

ਰਾਤੀ ਰੁਤੀ ਥਿਤੀ ਤੇ ਵਾਰ, 'ਕਾਲ' ਰੂਪ ਹਨ ਅਤੇ ਪਵਣ ਪਾਣੀ ਅਗਨੀ ਪਾਤਾਲ 'ਦੇਸ' ਰੂਪ।

'ਕਾਲ' ਕੀ ਹੈ ? ਇਸ ਨੂੰ ਸਮਝਣ ਲਈ 'ਇਕ ਮਿੰਟ' ਦਾ ਸਮਾਂ ਮਿਥ ਲਈਏ। ਇਕ ਮਿੰਟ ਵਿਚ ਇਕ ਆਦਮੀ ਔਸਤ ਪੰਦਰਾਂ ਵਾਰੀ ਸਾਹ ਲੈਂਦਾ-ਛੱਡਦਾ ਹੈ। ਚੌਵੀ ਘੰਟਿਆਂ ਵਿਚ ਇੱਕੀ ਹਜ਼ਾਰ ਛੇ ਸੌ ਵਾਰੀ।

'ਦੇਸ' ਕੀ ਹੈ ? ਇਕ ਆਦਮੀ ਜਦੋਂ ਸਾਹ ਲੈਂਦਾ ਜਾਂ ਛੱਡਦਾ ਹੈ, ਉਸ ਸਾਹ ਦੀ ਨੱਕ ਤੋਂ ਬਾਹਰ ਜਾਣ ਦੀ ਵਿੱਥ ਬਾਰਾਂ ਉਂਗਲਾਂ ਤਕ ਹੁੰਦੀ ਹੈ ਅਤੇ ਸਾਹ ਦੇ ਬਾਹਰੋਂ ਅੰਦਰ ਆਉਣ ਸਮੇਂ ਵੀ ਨੱਕ ਤੋਂ ਬਾਹਰੋਂ ਬਾਰਾਂ ਉਂਗਲਾਂ ਦੀ ਦੂਰੀ ਤੋਂ ਹੀ ਉਸ ਦੀ ਵਾਪਸੀ ਸ਼ੁਰੂ ਹੁੰਦੀ ਹੈ।

ਅਜਪਾ ਜਾਪ ਦੀ ਕ੍ਰਿਆ ਨਾਲ ਕਾਲ ਦੀਆਂ ਮਾਤ੍ਰਾਵਾਂ ਦੀ ਗਿਣਤੀ ਜੇਕਰ ਇਕ ਮਿੰਟ ਵਿਚ 'ਸਵਾ' (੧-੧/੪) ਘਟਦੀ ਹੈ ਤਾਂ ਓਸੇ ਤਨਾਸਬ ਨਾਲ ਦੇਸ਼ ਦੀ ਦੂਰੀ ਇਕ ਉਂਗਲ ਘੱਟ ਜਾਂਦੀ ਹੈ। ਅਜਪਾ ਜਪ ਸਾਧਨ ਨਾਲ ਹੌਲੀ ਹੌਲੀ ਕਾਲ ਦੀ ਮਾਤ੍ਰਾ ਵੀ ਸ਼ੁੰਨ (ਜ਼ੀਰੋ) ਤੇ ਆ ਜਾਂਦੀ ਹੈ—ਦੇਸ ਦੀ ਮਿਣਤੀ ਵੀ ਸ਼ੁੰਨ ਤੇ ਪਹੁੰਚ ਜਾਂਦੀ ਹੈ। ਸ਼ੁੰਨ ਦਾ ਅਰਥ ਬ੍ਰਹਮ ਹੈ। ਇਹ ਤਦ ਹੀ ਹੋ ਸਕਦਾ ਹੈ ਜੇਕਰ ਸਤਿਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਅਨੁਸਾਰ ਪਵਨ ਨੂੰ ਸਾਧਿਆ ਜਾਵੇ ਤਾਂ। ਆਪ ਨੇ ਏਸੇ ਪ੍ਰਥਾਏ ਹੁਕਮ ਕੀਤਾ ਹੈ :

ਸੂਰ ਸਰੁ ਅਰਥਾਤ ਸੂਰਜ ਸ੍ਰ ਰੂਪੀ ਜੋ ਸਾਹ ਪਿੰਗਲਾ ਨਾੜੀ ਰਾਹੀਂ ਆਉਂਦਾ ਹੈ, ਉਸ ਨੂੰ ਸੋਖ ਲੈ—ਤੇ ਸੋਮ ਸਰੁ ਅਰਥਾਤ ਚੰਦ੍ਰ ਸ੍ਰ ਰੂਪੀ ਸਾਹ ਜੋ ਇੜਾ ਨਾੜੀ ਰਾਹੀਂ ਆਉਂਦਾ ਹੈ ਉਸ ਦਾ ਪੋਸ਼ਣ ਕਰਕੇ ਜੁਗਤ ਨਾਲ ਇਨ੍ਹਾਂ ਦੋਹਾਂ (ਪ੍ਰਾਣ-ਅਪਾਨ) ਦਾ ਆਪਸ ਵਿਚ ਸੰਬੰਧ ਜੋੜ ਲੈ।

ਆਚਾਰੀਯ ਵਿਨੋਬਾ ਭਾਵੇ ਨੇ ਧਰਤੀ ਹੇਠਲੇ ਪਾਤਾਲ ਨੂੰ ਹੇਠਲਾ ਅਸਮਾਨ ਆਖਿਆ ਹੈ ਤੇ ਉਪਰਲੇ ਪਾਤਾਲ ਨੂੰ ਉਪਰਲਾ ਅਸਮਾਨ। ਇਨ੍ਹਾਂ ਦੋਹਾਂ ਪਾਤਾਲਾਂ ਜਾਂ ਅਸਮਾਨ ਦੇ ਵਿਚਕਾਰ ਧਰਤੀ ਨੂੰ ਧਰਮਸਾਲ ਰੂਪ ਵਿਚ ਥਾਪਿਆ ਹੈ। ਧਰਮਸਾਲ ਦਾ ਅਰਥ ਇਹ ਵੀ

ਹੈ ਕਿ ਇਹ ਇਕ ਰੈਣ-ਬਸੇਰੇ ਵਾਂਗ ਹੈ...ਹਮੇਸ਼ਾ ਰਹਿਣ ਵਾਲਾ ਘਰ ਨਹੀਂ। ਧਰਮ ਕਰਮ ਦੀ ਸਾਧਨਾ ਦੁਆਰਾ ਕਾਲ ਦਾ ਗ੍ਰਾਸ ਕਰਦਿਆਂ ਉਪਰ ਜਾਣਾ ਹੈ।

ਏਸੇ ਧਰਤੀ ਉਪਰ ਹੀ ਅਨੇਕਾਂ ਤਰ੍ਹਾਂ ਦੇ ਜੀਅ-ਜੰਤ (ਚੁਰਾਸੀ ਲੱਖ ਜੂਨਾਂ) ਦਾ ਆਵਾਗਉਣ ਹੈ ਤੇ ਚੰਗੇ ਮੰਦੇ ਕਰਮਾਂ ਦਾ ਲੇਖਾ-ਜੋਖਾ ਵੀ ਏਥੇ ਹੀ ਹੁੰਦਾ ਹੈ। ਏਸੇ ਧਰਤੀ ਤੋਂ ਹੀ ਅਗਲੇਰੀ ਉਸ ਮੰਜ਼ਿਲ ਦੀ ਦੱਸ ਵੀ ਪਾਉਂਦੇ ਹਨ—ਜਿੱਥੇ ਸੱਚੇ ਦਾ (ਸ਼ਬਦ ਬ੍ਰਹਮ ਦਾ) ਦਰਬਾਰ ਹੈ। ਉਸ ਦੇ ਰਾਹ ਵਿਚ ਉਸ ਦੇ ਪੰਜ ਕਾਰਜ-ਕਰਤਾ ਬ੍ਰਹਮਾ ਵਿਸ਼ਣੂ ਰੁਦ੍ਰ ਈਸ਼ਵਰ ਤੇ ਸਦਾ ਸ਼ਿਵ ਹਨ। ਬੈਖਰੀ ਤੋਂ ਮੱਧਮਾ ਤੇ ਮੱਧਮਾ ਤੋਂ ਪਸ਼ਯੰਤੀ ਵੱਲ ਸੁਰਤਿ ਦੀ ਸ਼ਬਦ ਯਾਤਰਾ ਰਾਹੀਂ ਪੰਜਾਂ ਚੱਕਰਾਂ ਨੂੰ ਖੋਹਲਦਿਆਂ ਜਾਂ ਪੰਜਾਂ ਤੱਤਾਂ ਨੂੰ ਸੋਧਦਿਆਂ ਉਪਰ ਜਾਣ ਤੇ ਜੇ ਸ਼ਬਦ ਬ੍ਰਹਮ ਦੀ ਸਵੱਲੀ ਨਜ਼ਰ ਪੈ ਜਾਏ ਤਾਂ ਸਤਿ ਪੁਰਖ ਦੇ ਹਜ਼ੂਰ ਜਾਣ ਦਾ ਪਰਮਾਣ ਪੱਤਰ ਮਿਲ ਜਾਏਗਾ। ਇਸ ਸ਼ਬਦ ਯਾਤਰਾ ਤੇ ਜਾਂਦਿਆਂ ਏਥੋਂ ਦੇ ਕੱਚੇ ਵੀ ਓਥੇ ਜਾਂਦਿਆਂ ਜਾਂਦਿਆਂ ਪੱਕ ਜਾਂਦੇ ਨੇ। ਫਿਰ ਵੀ ਅਸਲ ਗੱਲ ਤਾਂ ਇਹ ਹੈ ਕਿ ਉਸ ਦੇ ਸਰੂਪ ਦੀ ਪਛਾਣ ਤਾਂ ਓਥੇ ਜਾ ਕੇ ਹੀ ਅਨੁਭਵ ਹੋਵੇਗੀ।

### ਰਜੋ ਮੰਡਲ ਤੇ ਅਗਲੇ ਖੰਡ

ਭਾਈ ਸਾਹਿਬ ਭਾਈ ਜੋਧ ਸਿੰਘ ਜੀ ਨੇ 'ਜਪੁਜੀ ਸਟੀਕ' ਦੇ ਨਾਮ ਨਾਲ ਜਪੁਜੀ ਦੇ ਭਾਵ ਅਰਥਾਂ ਵਾਲਾ ਟੀਕਾ ਕੀਤਾ ਸੀ। ਜਿਸ ਦਾ ਦੂਜਾ ਸੰਸਕਰਨ ਜੋ ਕਿ 'ਸਿੱਖ ਪਬਲਿਸ਼ਿੰਗ ਹਾਊਸ' ਵੱਲੋਂ ਸੰਨ ੧੯੫੦ ਵਿਚ ਪ੍ਰਕਾਸ਼ਿਤ ਹੋਇਆ, ਮੇਰੇ ਸਾਹਮਣੇ ਹੈ। ਉਸ ਸੰਸਕਰਨ ਦੀ ਭੂਮਿਕਾ ਵਿਚ ਭਾਈ ਸਾਹਿਬ ਲਿਖਦੇ ਹਨ—"ਕਈ ਟੀਕਾਕਾਰਾਂ ਨੇ ਲਿਖਿਆ ਹੈ ਕਿ ਜਪੁਜੀ ਦਾ ਉਪਦੇਸ਼ ਗੁਰੂ ਜੀ ਨੇ ਸਿੱਧਾਂ ਪ੍ਰਤੀ ਕੀਤਾ ਹੈ। ਕਈ ਹੋਰ ਕਹਿੰਦੇ ਹਨ ਕਿ ਗੁਰੂ ਅੰਗਦ ਜੀ ਨੂੰ ਸਿੱਧ ਗੋਸ਼ਟ ਸੁਣਾਂਦੇ ਜਪੁਜੀ ਦਾ ਉਪਦੇਸ਼ ਭੀ ਸੁਣਾਇਆ ਗਿਆ।"

ਭਾਈ ਸਾਹਿਬ ਦੇ ਉਪਰਲੇ ਕਥਨ ਤੋਂ ਇਹ ਗੱਲ ਤਾਂ ਸਾਫ ਸਪਸ਼ਟ ਹੈ ਕਿ ਜਪੁਜੀ ਸਾਹਿਬ ਨਾਲ ਸਿੱਧਾਂ ਦਾ ਜਾਂ ਸਿੱਧ ਗੋਸ਼ਟ ਦਾ ਸੰਬੰਧ ਹੈ ਵੇ। ਸਿੱਧਾਂ ਨੂੰ ਉਪਦੇਸ਼ ਜਾਂ ਸਿੱਧਾਂ ਨਾਲ ਗੋਸ਼ਟ ਵਿਚ 'ਸੁੰਨ' ਬਾਰੇ ਪ੍ਰਸ਼ਨ ਉੱਤਰ ਵੀ ਹਨ ਅਤੇ ਜੋਗ ਸਾਧਨਾਂ ਨਾਲ ਸੰਬੰਧਿਤ ਦੂਜੀਆਂ ਬਾਣੀਆਂ ਵਿਚ ਸਤਿਗੁਰ ਨਾਨਕ ਦੇਵ ਜੀ ਵੱਲੋਂ 'ਸੁੰਨ' ਬਾਰੇ ਮਤ ਸਥਾਪਨ ਵੀ ਹੈ। ਦੂਜੇ ਸਤਿਗੁਰੂ ਸਾਹਿਬਾਨ ਦੀ ਬਾਣੀ ਵਿਚ ਵੀ 'ਸੁੰਨ' ਦੀ ਚਰਚਾ ਖ਼ੂਬ ਹੈ।

'ਸੁੰਨ' ਬਾਰੇ ਵਿਚਾਰ ਦਾ ਸਿੱਧਾ ਸੰਬੰਧ ਅਸੀਂ ਜਪੁਜੀ ਸਾਹਿਬ ਦੇ ਪੰਜਾਂ ਖੰਡਾਂ ਨਾਲ ਜੋੜ ਕੇ ਇਸ ਵਿਚਾਰ ਨੂੰ ਅਗਾਂਹ ਟੋਰੀਏ ਤਾਂ ਸਾਨੂੰ ਪੰਜ ਖੰਡਾਂ ਦੇ ਸੁਵਿਅਵਸਥਿਤ ਸਰੂਪ ਬਾਰੇ ਸਹੀ ਸਹੀ ਜਾਣਕਾਰੀ ਹਾਸਿਲ ਹੋ ਸਕਦੀ ਹੈ। ਸੱਚ ਤਾਂ ਇਹ ਹੈ ਕਿ ਗੁਰਬਾਣੀ ਹੀ ਸਾਨੂੰ ਇਸ ਸੁੰਨ ਮਾਰਗ ਨੂੰ ਅਪਨਾਉਣ ਦਾ ਮਾਰਗ ਵਿਖਾ ਰਹੀ ਹੈ।

ਸਭ ਤੋਂ ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਹੀ ਜਿੱਥੇ ਲਿਵ ਲਗਾਉਣੀ ਹੈ ਉਸ 'ਸੁੰਨ ਮੰਡਲ' ਦੀ ਦੱਸ ਪਾਉਂਦੇ ਹਨ :

"ਘਰਿ ਮਹਿ ਘਰਿ ਦੇਖਾਇ ਦੇਇ

ਸੋ ਸਤਿਗੁਰ ਪੁਰਖ ਸੁਜਾਣੁ ।
ਪੰਚ ਸਬਦ ਧੁਨਿਕਾਰ ਧੁਨਿ
ਤਾ ਬਾਜੈ ਸਬਦੁ ਨੀਸਾਣੁ ।
ਦੀਪ ਲੋਅ ਪਾਤਾਲ ਤਹ
ਖੰਡ ਮੰਡਲ ਹੈਰਾਨੁ ।
ਤਾਰ ਘੋਰ ਬਾਜਿੰਤ੍ਰ ਤਹਿ
ਸਾਚਿ ਤਖਤ ਸੁਲਤਾਨੁ ।
ਸੁਖਮਨ ਕੈ ਘਰਿ ਰਾਗੁ ਸੁਨਿ
ਸੁੰਨ ਮੰਡਲਿ ਲਿਵ ਲਾਇ ।
ਅਕਥ ਕਥਾ ਬੀਚਾਰੀਐ
ਮਨਸਾ ਮਨਹਿ ਸਮਾਇ ।
ਉਲਟਿ ਕਮਲ ਅੰਮ੍ਰਿਤ ਭਰਿਆ
ਇਹੁ ਮਨ ਕਤਹੁ ਨਾ ਜਾਇ ।
ਅਜਪਾ ਜਾਪੁ ਨ ਵੀਸਰੈ
ਆਦਿ ਜੁਗਾਦਿ ਸਮਾਇ ।
ਸਭ ਸਖੀਆ ਪੰਚੇ ਮਿਲੇ
ਗੁਰਮੁਖਿ ਨਿਜ ਘਰਿ ਵਾਸੁ ।
ਸਬਦੁ ਖੋਜਿ ਇਹੁ ਘਰੁ ਲਹੈ
ਨਾਨਕ ਤਾਕਾ ਦਾਸੁ ।"

'ਸਲੋਕ ਮਹਲਾ ੧, ਪੰਨਾ ੧੨੯੦'

ਆਪ ਪਹਿਲਾਂ ਉਸ ਸੁਜਾਨ ਸਤਿਗੁਰੂ ਬਾਰੇ ਦੱਸਦੇ ਹਨ—ਜਿਹੜਾ ਸਾਧਕ ਦੀ ਏਸੇ ਦੇਹ ਵਿਚ ਪਰਮਾਤਮਾ ਦਾ ਘਰ ਵਿਖਾ ਦੇਵੇ । ਫਿਰ ਉਸਨੂੰ ਇਸ ਘਰ ਵਿਚ 'ਨਾਦ' ਦੀ ਧੁਨੀ ਸੁਣਾਈ ਦੇਣ ਲਗ ਜਾਏਗੀ । ਇਹ ਧੁਨੀ ਅਗਲੀ ਉਸ ਯਾਤਰਾ ਦੀ ਨਿਸ਼ਾਨੀ ਹੋਵੇਗੀ ਜਿਸ ਵਿਚ ਐਸੇ ਦੀਪ, ਲੋਕ, ਖੰਡ ਮੰਡਲ ਆਕਾਸ਼ ਪਾਤਾਲ ਹੋਣਗੇ ਜਿਨ੍ਹਾਂ ਨੂੰ ਵੇਖ ਕੇ ਅਸਚਰਜਤਾ ਪੈਦਾ ਹੋ ਜਾਏਗੀ । ਫਿਰ ਉਸ ਯਾਤਰਾ ਵਿਚ ਐਸੇ ਸੁਲਤਾਨ ਦਾ (ਪਰਮੇਸ਼ਵਰ ਦਾ) ਤਖ਼ਤ* ਹੋਵੇਗਾ ਜਿਸ ਦੀ ਮਹਿਮਾ ਅਨਾਹਤ ਨਾਦ ਦੀ ਇਕ ਰਸ ਧੁਨੀ ਰਾਹੀਂ

---

* ਤਖ਼ਤ ਨੂੰ ਅਸੀਂ ਉਸ 'ਫਲਕ' ਜਾਂ ਆਸਣ ਦੇ ਰੂਪ ਵਿਚ ਵੇਖਾਂਗੇ—ਜੋ 'ਸਦਾਸਿਵ ਆਸਣ' ਦੇ ਨਾਮ ਨਾਲ ਜਾਣਿਆ ਜਾਂਦਾਂ ਹੈ । ਇਸ 'ਸਦਾਸ਼ਿਵ ਆਸਣ' ਦੇ ਚਾਰ ਪਾਵੇ ਹਨ—ਬ੍ਰਹਮਾ, ਵਿਸ਼ਣੂ, ਰੁਦ੍ਰ ਤੇ ਈਸ਼ਵਰ । ਇਸ ਨੂੰ ਪੰਚਮੁੰਡੀ ਆਸਣ ਵੀ ਆਖਦੇ ਨੇ ਤੇ ਪੰਚ ਪ੍ਰੇਤ ਆਸਣ ਵੀ । ਯੋਗੀ ਸਾਧਕ ਇਹਨਾਂ ਚੌਂਹ ਅਧਿਪਤੀਆਂ ਨੂੰ ਇਕ ਇਕ ਕਰਕੇ ਉਲੰਘਦਾ, ਇਨ੍ਹਾਂ ਵਿਚੋਂ ਹਰੇਕ ਨੂੰ ਸ਼ਿਵ ਆਸਣ 'ਰੂਪ ਵਿਚ ਬਦਲਦਾ ਉਪਰ ਦੀ ਯਾਤਰਾ ਤੇ ਜਾਂਦਾ ਹੈ । ਅੰਤਿਮ ਪੰਜਵਾਂ ਆਸਣ 'ਸਦਾਸ਼ਿਵ ਆਸਣ' ਹੈ ਜੋ—ਫਲਕ ਰੂਪ ਜਾਂ ਤਖ਼ਤ ਰੂਪ ਹੈ । ਉਸ ਆਸਣ ਉਪਰ ਪਰਮ ਸ਼ਿਵ ਜਾਂ ਪਾਰਬ੍ਰਹਮ ਆਸੀਨ ਹਨ ।

ਗੂੰਜਦੀ ਸੁਣਾਈ ਦੇਵੇਗੀ ਅਤੇ ਇਹ ਧੁਨੀ ਸੁਣਾਈ ਦੇਵੇਗੀ 'ਸੁਖਮਨਾ' ਵਿਚ। ਸੁਖਮਨਾ ਹੀ ਉਹ ਮੱਧ ਧਾਮ ਜਾਂ ਚਿਦਾਕਾਸ਼ ਹੈ—ਜਿਸ ਰਾਹੀਂ ਸੁਰਤਿ ਉਪਰ ਜਾਂਦੀ ਬ੍ਰਹਮ ਰੰਧਰ (ਦਸਮ ਦੁਆਰ) ਰਾਹੀਂ ਸੁੰਨ ਮੰਡਲ ਵਿਚ ਜਾ ਟਿਕਦੀ ਹੈ। ਓਥੇ ਅਕਥ ਪਰਮੇਸ਼ਵਰ ਦਾ ਐਸਾ ਰੂਪ ਦਿੱਸਦਾ ਹੈ—ਜਿਸ ਨੂੰ ਵੇਖ ਕੇ ਮਨ ਦੀਆਂ ਸਭ ਕਾਮਨਾਵਾਂ ਮਨ ਵਿਚ ਹੀ ਸਮਾ ਜਾਂਦੀਆਂ ਨੇ ਜਾਂ ਸ਼ਾਂਤ ਹੋ ਜਾਂਦੀਆਂ ਨੇ। (ਇਸ ਸੁਖਮਨਾ ਧਾਮ ਦਾ ਉਪਰਲਾ ਮੰਡਲ—ਜਿਸਨੂੰ 'ਸੌਸ਼ੁਮਨਯ' ਆਖਿਆ ਜਾਂਦਾ ਹੈ ਤੇ ਉਸ ਦੇ ਮਾਲਿਕ ਨੂੰ ਸੁਸ਼ੁਮਨੇਸ਼, ਦਸਮ ਦੁਵਾਰ ਜਾਂ ਬ੍ਰਹਮ ਰੰਧਰ ਹੈ ਤੇ ਉਸ ਤੋਂ ਉਪਰ ਹੀ ਅਧੋਮੁਖ ਸਹਸ੍ਰਾਰ ਕਮਲ ਹੈ—ਜੋ ਅੰਮ੍ਰਿਤ ਦੀ ਵਰਖਾ ਕਰਦਾ ਹੈ।) ਸਤਿਗੁਰਾਂ ਨੇ ਉਸੇ ਸਹਸ੍ਰਾਰ ਕਮਲ ਨੂੰ 'ਉਲਟਿ ਕਮਲ ਅੰਮ੍ਰਿਤ ਭਰਿਆ' ਦੱਸਿਆ ਹੈ। ਜਿਸ ਅੰਮ੍ਰਿਤ ਦਾ ਪਾਨ ਕਰਕੇ ਮਨ ਦੀ ਸਭ ਭਟਕਣਾ ਮੁੱਕ ਜਾਂਦੀ ਹੈ। ਸਭ ਇੰਦਰੀਆਂ ਤੇ ਸਭ ਪ੍ਰਵਿਰਤੀਆਂ ਸ਼ਾਂਤ ਹੋ ਕੇ ਪੰਚਮ ਭੂਮੀ ਵਿਚ ਜਾ ਮਿਲਦੀਆਂ ਹਨ ਜੋ ਸ਼ਬਦ ਬ੍ਰਹਮ ਰੂਪੀ 'ਪਰਾਵਾਕ' ਦਾ ਨਿਵਾਸ ਸਥਾਨ ਹੈ। ਅਤੇ ਜਿਸ ਅਜਪਾ ਮੰਤਰ ਦੇ ਜਾਪ ਰਾਹੀਂ ਇਹ ਸਭ ਪ੍ਰਾਪਤੀਆਂ ਹਨ—ਉਸ ਅਜਪਾ ਮੰਤਰ ਦੇ ਜਾਪ ਨੂੰ ਕਦੇ ਨਹੀਂ ਵਿਸਰਦਾ। ਉਸ ਸ਼ਬਦ ਦੇ ਆਦਿ ਰੂਪ ਦੀ ਸਦਾ ਖੋਜ ਵਿਚ ਰਹਿੰਦਾ ਹੈ—ਉਸੇ ਨੂੰ ਉਹ ਘਰ ਪ੍ਰਾਪਤ ਹੁੰਦਾ ਹੈ। ਐਸਾ ਸਾਧਕ ਸਤਿਗੁਰੂ ਨਾਨਕ ਦੀ ਸ੍ਰਿਸ਼ਟੀ ਵਿਚ ਅਤਿ ਉੱਚ ਅਵਸਥਾ ਦਾ ਮਾਲਿਕ ਹੈ।

ਸਤਿਗੁਰੂ ਨਾਨਕ ਦੇਵ ਜੀ ਦੇ ਉਪ੍ਰੋਕਤ ਸ਼ਬਦ ਵਿਚ ਸਾਧਨਾ, ਸਾਧਨਾ ਦੇ ਰਸਤੇ, ਅਕਥ ਦੀ ਕਥਾ, ਉਸ ਦੇ ਤੇ ਸਾਧਕ ਦੇ ਘਰ ਦੀ ਸਾਂਝ, ਜਪਣ ਵਾਲਾ ਮੰਤਰ, ਆਦਿ ਸਭ ਕੁਝ ਦਾ ਐਸਾ ਅਦਭੁਤ ਵਰਨਣ ਹੈ ਜਿਸ ਨੂੰ ਪੜ੍ਹ ਸੁਣ ਕੇ ਕੋਈ ਵੀ ਸ਼ਬਦ ਯਾਤ੍ਰੀ ਮਹਾਂ ਅਸਚਰਜ ਵਿਚ ਪੈ ਜਾਏਗਾ।

ਸਤਿਗੁਰੂ ਅਮਰ ਦਾਸ ਜੀ ਵੀ 'ਸੁੰਨ' ਦੀ ਹੀ ਦੱਸ ਪਾਉਂਦੇ ਹਨ :

"ਇਹ ਮਨੁਆ ਸੁੰਨ ਸਮਾਧਿ ਲਗਾਵੈ
ਜੋਤੀ ਜੋਤਿ ਮਿਲਾਈ।"

'ਰਾਮਕਲੀ ਮਹਲਾ ੩ ਪੰਨਾ ੯੧੦'

ਅਤੇ ਸਤਿਗੁਰੂ ਅਰਜਨ ਦੇਵ ਜੀ ਵੀ ਓਸੇ ਸੁੰਨ ਦੀ ਮੰਜ਼ਿਲ ਵੱਲ ਤਕਾਉਂਦੇ ਹਨ :

"ਸੁੰਨ ਸਮਾਧਿ ਗੁਫਾ ਤਹਿ ਆਸਨੁ।
ਕੇਵਲ ਬ੍ਰਹਮ ਪੂਰਨ ਤਹ ਬਾਸਨੁ।
ਭਗਤ ਸੰਗਿ ਪ੍ਰਭੁ ਗੋਸਟਿ ਕਰਤ।
ਤਹ ਹਰਖ ਨ ਸੋਗ ਨ ਜਨਮ ਨ ਮਰਨੁ।"

'ਰਾਮਕਲੀ ਮਹਲਾ ੫ ਪੰਨਾ ੮੯'

ਇਹ 'ਸੁੰਨ ਸਮਾਧਿ ਗੁਫਾ ਤਹ ਆਸਨੁ' ਉਹੋ ਸਦਾਸ਼ਿਵ ਆਸਣ ਹੈ, ਜਿਸ ਉਪਰ ਕੇਵਲ ਪੂਰਨ ਬ੍ਰਹਮ ਹੀ ਆਸੀਨ ਹਨ। ਭਗਤਾਂ ਨਾਲ ਗੋਸਟਿ ਵੀ ਕਰਦੇ ਹਨ। ਓਥੇ

ਹਰਖ ਸੋਗ ਵੀ ਨਹੀਂ। ਏਥੇ ਪ੍ਰਭੂ ਦੇ ਚਿਤ੍ 'ਅ' ਜਾਂ ਅਨੁੱਤਰ ਰੂਪ ਦੀ ਚਰਚਾ ਹੈ। ਨਿਰ-ਵਿਕਲਪ ਸੰਮਾਤ੍ਰ ਸਤ੍ ਪੁਰਖ ਦੀ ਸਥਿਤੀ ਇਸ ਤੋਂ ਉਪਰ ਹੈ।

ਸਤਿਗੁਰੂ ਨਾਨਕ ਦੇਵ ਜੀ ਨੇ 'ਸੁੰਨ' ਨੂੰ ਗਿਣਤੀ ਵਿਚ ਵੀ ਲਿਆਂਦਾ ਹੈ। ਆਪ ਨੇ ਚੌਥੇ ਸੁੰਨ ਬਾਰੇ ਆਪਣਾ ਸਪਸ਼ਟ ਫੈਸਲਾ ਦਿੱਤਾ ਹੈ :

"ਅੰਤਰਿ ਸੁੰਨੰ ਬਾਹਰਿ ਸੁੰਨਮ ਤ੍ਰਿਭਵਨ ਸੁੰਨਮ ਸੁੰਨੰ।
ਚੌਥੇ ਸੁੰਨੈ ਜੋ ਨਰੁ ਜਾਣੈ ਤਾਕਉ ਪਾਪੁ ਨ ਪੁੰਨੰ।"

'ਰਾਮਕਲੀ ਮਹਲਾ ੧ ਪੰਨਾ ੯੪੩'

ਚੌਥੇ 'ਸੁੰਨ' ਦਾ ਪਤਾ ਦੱਸਣ ਤੋਂ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਚੌਥੇ ਤੋਂ ਬਾਅਦ ਪੰਜਵਾਂ, ਛੇਵਾਂ ਸੁੰਨ ਵੀ ਹੋ ਸਕਦਾ ਹੈ ਅਤੇ ਚੌਥੇ ਤੋਂ ਪਹਿਲਾਂ ਤੀਜਾ, ਦੂਜਾ ਤੇ ਪਹਿਲਾ ਸੁੰਨ ਵੀ ਹੈ। ਧਿਆਨ ਖਿੱਚਣ ਵਾਲੀ ਗੱਲ ਇਹ ਵੀ ਹੈ ਕਿ ਆਪ ਨੇ ਚੌਥੇ ਸੁੰਨ ਦੀ ਦੱਸ ਹੀ ਕਿਉਂ ਪਾਈ ? ਏਸੇ ਕਿਉਂ ਵਿਚੋਂ ਹੀ ਸਾਡੇ ਸਾਹਮਣੇ ਪਹਿਲੇ ਦੂਜੇ ਅਤੇ ਤੀਜੇ ਸੁੰਨ ਦੀ ਸਥਿਤੀ ਉਜਾਗਰ ਹੁੰਦੀ ਹੈ, ਜੋ ਪਹਿਲੇ ਦੂਜੇ ਤੀਜੇ ਚੌਥੇ ਤੇ ਪੰਜਵੇਂ ਖੰਡਾਂ ਦਾ ਹੀ ਬਦਲਵਾਂ ਨਾਮ ਹੈ।

ਜਿਵੇਂ ਕਿ ਸਾਧਨਾ ਯਾਤਰਾ ਬਾਰੇ ਅਸੀਂ ਇਹ ਮੰਨ ਕੇ ਚੱਲ ਰਹੇ ਹਾਂ ਕਿ ਸਾਧਕ ਦੀ ਸਾਧਨਾ ਯਾਤਰਾ ਸ਼ਬਦ ਰਾਹੀਂ ਸ਼ਬਦਾਤੀਤ ਵੱਲ ਦੀ ਹੀ ਯਾਤਰਾ ਹੈ। ਓਅੰਕਾਰ ਰੂਪੀ ਪੰਚ ਬ੍ਰਹਮ ਬਾਰੇ ਵਿਚਾਰ ਅਸੀਂ ਪਿੱਛੇ ਕਰ ਆਏ ਹਾਂ। ਹੁਣ ਓਅੰਕਾਰ ਜਾਂ ਪ੍ਰਣਵ ਦੇ ਬਾਰਾਂ ਅੰਗਾਂ ਬਾਰੇ ਜਾਣਨ ਦੀ ਕੋਸ਼ਿਸ਼ ਕਰਾਂਗੇ। ਆਗਮ ਅਨੁਸਾਰ ਓਅੰਕਾਰ ਜਾਂ ਪ੍ਰਣਵ ਦੇ ਬਾਰਾਂ ਅੰਗ (ਅਵਯਵ) ਹਨ :

### ਓਅੰਕਾਰ ਦੀਆਂ ਬਾਰਾਂ ਕਲਾ

'ਅ', 'ਓ', 'ਮ', ਬਿੰਦੂ, ਅਰਧ ਚੰਦ੍ਰ, ਨਿਰੋਧਿਕਾ, ਨਾਦ, ਨਾਦਾਂਤ, ਸ਼ਕਤੀ, ਵਿਆਪਿਨੀ, ਸਮਨਾ ਅਤੇ ਉਨਮਨਾ। ਇਨ੍ਹਾਂ ਵਿਚੋਂ ਪਹਿਲੇ ਤਿੰਨਾਂ—'ਅ' 'ਓ' 'ਮ' ਦਾ ਮਾਇਆ ਜਗਤ ਜਾਂ ਅਸ਼ੁੱਧ ਜਗਤ ਵਿਚ ਨਿਵਾਸ ਹੈ। ਇਨ੍ਹਾਂ ਤਿੰਨਾਂ ਨੂੰ ਤਿੰਨ ਮਾਤ੍ਰਾ ਮੰਨਿਆ ਗਿਆ ਹੈ। ਇਨ੍ਹਾਂ ਦੇ ਸਾਡੀ ਦੇਹ ਅੰਦਰ ਨਿਵਾਸ-ਸਥਾਨ ਹਨ : 'ਅ'—ਨਾਭੀ, 'ਓ'—ਹਿਰਦਾ, 'ਮ'—ਮੁਖ। ਇਸ ਤੋਂ ਬਾਅਦ ਦੇ ਅੰਗਾਂ ਜਾਂ ਮਾਤ੍ਰਾ ਦਾ ਨਿਵਾਸ ਸ਼ੁੱਧ ਜਗਤ ਅਥਵਾ ਮਹਾ-ਮਾਇਆ ਜਗਤ ਵਿਚ ਹੈ। ਜਪ ਸਮੇਂ 'ਓਂ' ਦੀਆਂ ਪਹਿਲੀਆਂ ਤਿੰਨ ਮਾਤ੍ਰਾਵਾਂ ਦਾ ਉੱਚਾਰਨ ਹੋ ਸਕਦਾ ਹੈ। ਉਸ ਤੋਂ ਬਾਅਦ ਬਿੰਦੂ-ਰੂਪੀ ਅੱਧੀ ਮਾਤ੍ਰਾ ਦਾ ਉੱਚਾਰ ਨਹੀਂ ਹੋ ਸਕਦਾ, ਉਹ ਲਗਾਤਾਰ ਸੂਖਮ ਤੋਂ ਸੂਖਮ ਹੁੰਦੀ ਜਾਂਦੀ ਹੈ। ਉਸ ਦੀ ਕੇਵਲ ਭਾਵਨਾ ਹੀ ਕੀਤੀ ਜਾ ਸਕਦੀ ਹੈ। ਏਸੇ ਲਈ ਉਸ ਨੂੰ 'ਦੁਰਗਾ ਸਪਤਸ਼ਤੀ' ਵਿਚ 'ਅਨੁਚਾਰਯ' ਕਿਹਾ ਗਿਆ ਹੈ—

"ਅਰਧ ਮਾਤ੍ਰਾ ਸਥਿਤਾ
ਨਿਤਯਾਨੁਚਾਰਯਾ ਵਿਸ਼ੇਸ਼ਤਹ'"

ਤਿੰਨ ਮਾਤ੍ਰਾ ਤੋਂ ਬਾਅਦ ਚੋਥੀ ਮਾਤ੍ਰਾ 'ਬਿੰਦੂ' ਹੈ। ਬਿੰਦੂ ਦਾ ਸਥਾਨ ਆਗਿਆ-

ਚੱਕਰ ਅਰਥਾਤ ਸਾਡੇ ਮੱਥੇ ਦੀਆਂ ਭਵਾਂ ਤੋਂ ਥੋੜ੍ਹਾ ਕੁ ਉਪਰ ਭਵਾਂ ਦੇ ਵਿਚਕਾਰ ਹੈ। ਅਰਧ-ਚੰਦ੍ਰ ਦਾ ਸਥਾਨ ਲਲਾਟ ਵਿਚ ਹੈ, ਨਿਰੋਧਿਕਾ ਦਾ ਲਲਾਟ ਦੇ ਉਪਰਲੇ ਹਿੱਸੇ ਵਿਚ, ਨਾਦ ਦਾ ਸਥਾਨ ਸਿਰ ਵਿਚ, ਨਾਦਾਂਤ ਦਾ ਬ੍ਰਹਮ ਰੰਧਰ (ਦਸਮ ਦੁਆਰ) ਵਿਚ, ਸ਼ਕਤੀ ਦਾ ਖੱਲੜੀ ਵਿਚ, ਵਿਆਪਿਨੀ ਦਾ ਸ਼ਿਖਾ ਦੀ ਜੜ੍ਹ (ਮੂਲ) ਵਿਚ, ਸਮਨਾ ਦਾ ਸਥਾਨ ਸ਼ਿਖਾ ਵਿਚ ਅਤੇ ਉਨਮਨਾ ਦਾ ਨਿਵਾਸ ਸ਼ਿਖਾ ਦੇ ਸਿਰੇ ਤੇ ਹੈ।

ਬਿੰਦੂ ਤੋਂ ਲੈ ਕੇ ਉਨਮਨਾਂ ਤਕ ਹਰ ਦੂਜੀ ਮਾਤ੍ਰਾ 'ਸ਼ੂੰਨ' ਰੂਪ ਹੈ। ਪਹਿਲਾ ਸੁੰਨ ਬਿੰਦੂ ਵਿਚ ਹੈ। ਦੂਜਾ ਸੁੰਨ ਨਿਰੋਧਿਕਾ ਵਿਚ ਹੈ। ਤੀਜਾ ਸੁੰਨ ਨਾਦਾਂਤ ਹੈ। ਚੌਥਾ ਸੁੰਨ ਵਿਆਪਿਨੀ ਤੇ ਪੰਜਵਾਂ ਸੁੰਨ ਸਮਨਾ ਹੈ। ਇਸ ਤੋਂ ਬਾਅਦ ਮਹਾ ਸੁੰਨ ਹੈ, ਜੋ ਉਨਮਨਾ ਹੈ। ਉਨਮਨਾ ਚਿਤ੍ ਸਰੂਪ ਅਨੁੱਤਰ ਜਾਂ 'ਅ' ਕਾਰ ਹੈ। ਅਖ਼ਸ਼ਰ ਬ੍ਰਹਮ ਹੋਣ ਕਰਕੇ ਇਹ ਸਾਰੇ ਸੁੰਨਾਂ ਨੂੰ ਆਪਣੇ ਵਿਚ ਸਮੇਟ ਲੈਂਦੀ ਹੈ। ਫਿਰ ਵੀ ਇਸ ਨੂੰ ਛੇਵਾਂ ਸੁੰਨ ਆਖ ਲਿਆ ਜਾਂਦਾ ਹੈ। ਇਸ ਤੋਂ ਬਾਅਦ ਵੀ ਸੁੰਨ ਹੈ। ਉਹ ਨਿਰਵਿਕਲਪ ਪਰਬ੍ਰਹਮ ਸਤ੍ ਰੂਪ ਹੈ। ਗੁਰਬਾਣੀ ਵਿਚ ਉਸ ਸਥਿਤੀ ਦਾ ਵਰਨਣ ਕਰਦਿਆਂ ਦੱਸਿਆ ਗਿਆ ਹੈ :

"ਅਰਬਦ ਨਰਬਦ ਧੁੰਧੂਕਾਰਾ
ਧਰਣਿ ਨ ਗਗਨਾ ਹੁਕਮੁ ਅਪਾਰਾ
ਨਾ ਦਿਨੁ ਰੈਨਿ ਨ ਚੰਦੁ ਨਾ ਸੂਰਜੁ
ਸੁੰਨ ਸਮਾਧਿ ਲਗਾਇਦਾ ॥"

ਏਸੇ ਸਥਿਤੀ ਨੂੰ ਸੱਤਵੇਂ ਸੁੰਨ ਦਾ ਨਾਮ ਦਿੱਤਾ ਗਿਆ ਹੈ। ਸੁੰਨ ਦਾ ਅਰਥ ਹੈ— ਬਿਰਤੀਆਂ ਪਰਵਿਰਤੀਆਂ, ਸੰਕਲਪਾਂ ਵਿਕਲਪਾਂ, ਉਪਾਧੀਆਂ ਆਦਿ ਤੋਂ ਰਹਿਤ 'ਸਥਿਤੀ'। ਸਾਰੇ ਹੀ ਸੁੰਨਾਂ ਵਿਚ ਸਾਧਕ ਦੇ ਜਤਨ ਅਨੁਸਾਰ ਇਹ ਸਥਿਤੀ ਆਉਂਦੀ ਹੈ, ਪਰ ਕਾਲ ਤੇ ਮਾਤ੍ਰਾ ਦੇ ਹਿਸਾਬ ਉਸ ਦਾ ਟਿਕਾਓ ਹੁੰਦਾ ਹੈ। ਪਹਿਲੇ ਸੁੰਨ ਤੇ ਪਹੁੰਚਣ ਲਈ ਸਾਧਕ ਨੂੰ ਢੇਰ ਸਾਰਾ ਜਤਨ ਕਰਨਾ ਪੈਂਦਾ ਹੈ।

ਇਹ ਜਤਨ ਭਾਵੇਂ ਕਿਸੇ ਵੀ ਵਿਧੀ ਜਾਂ ਜੁਗਤ ਨਾਲ ਹੋਵੇ—ਸੂਰਜ ਤੇ ਚੰਦ੍ਰ ਸੁਰ ਅਥਵਾ ਇੜਾ ਪਿੰਗਲਾ ਵਿਚ ਆਵਾਗਾਉਣ ਕਰਦੇ ਅਪਾਨ ਤੇ ਪ੍ਰਾਣ ਨੂੰ ਮੂਲਾਧਾਰ ਚੱਕਰ ਅੰਦਰ ਆਪਸ ਵਿਚ ਮਿਲਾਣਾ ਹਰ ਹਾਲਤ ਵਿਚ ਜ਼ਰੂਰੀ ਹੈ। ਆਗਮ ਵਿਚ ਅਤੇ ਸੰਤ ਮਤ ਦੀ ਸਾਧਨਾ ਵਿਚ ਇਸ ਲਈ ਸ੍ਰੇਸ਼ਠ ਤਰੀਕਾ 'ਅਜਪਾ ਜਪ' ਰਾਹੀਂ ਜਾਂ ਅਨਾਹਤ ਨਾਦ ਰਾਹੀਂ ਸੁਰਤ ਨੂੰ ਉਪਰ ਲਿਜਾਣਾ ਹੀ ਮੰਨਿਆ ਗਿਆ ਹੈ। ਗੁਰਬਾਣੀ ਵਿਚ ਅਜਪਾ ਜਪ ਦੀ ਭਰਪੂਰ ਮਹਿਮਾ ਹੈ :

"ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ..."

ਇਸ ਸ਼ਬਦ ਰਾਹੀਂ ਸਤਿਗੁਰੂ ਨਾਨਕ ਦੇਵ ਜੀ ਨੇ ਜੁਗਤਿ ਦੱਸੀ ਹੈ।

ਭਗਤ ਨਾਮਦੇਵ ਜੀ ਨੇ ਵੀ ਇਹੋ ਜੁਗਤ ਦੱਸੀ ਹੈ :

"ਬੇਦ ਪੁਰਾਨ ਸਾਸਤ੍ਰ ਆਨੰਤਾ
ਗੀਤ ਕਬਿਤ ਨ ਗਾਵਉਗੋ ।
ਅਖੰਡ ਮੰਡਲ ਨਿਰੰਕਾਰ ਮਹਿ
ਅਨਹਦੁ ਬੇਨੁ ਬਜਾਵਉਗੋ ।
ਬੈਰਾਗੀ ਰਾਮਹਿ ਗਾਵਉਗੋ ।
ਸਬਦ ਅਤੀਤ ਅਨਾਹਤਿ ਰਾਤਾ
ਆਕੁਲ ਕੈ ਘਰਿ ਜਾਉਗੋ । ਰਹਾਉ ।
ਇੜਾ ਪਿੰਗਲਾ ਅਉਰੁ ਸੁਖਮਨਾ
ਪਉਨੈ ਬੰਧਿ ਰਹਾਉਗੋ ।
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ
ਬ੍ਰਹਮ ਜੋਤਿ ਮਿਲਿ ਜਾਉਗੋ ।
ਤੀਰਥ ਦੇਖਿ ਨ ਜਲ ਮਹਿ ਪੈਸਉ
ਜੀਅ ਜੰਤ ਨ ਸਤਾਵਉਗੋ ।
ਅਠਸਠਿ ਤੀਰਥ ਗੁਰੂ ਦਿਖਾਏ
ਘਟ ਹੀ ਭੀਤਰਿ ਨ੍ਹਾਉਗੋ ।
ਪੰਚ ਸਹਾਈ ਜਨ ਕੀ ਸੋਭਾ
ਭਲੋ ਭਲੋ ਨਾ ਕਹਾਵਉਗੋ ।
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ
ਸੁੰਨ ਸਮਾਧਿ ਸਮਾਉਗੋ ।

'ਰਾਮਕਲੀ—ਬਾਣੀ ਨਾਮਦੇਓ ਕੀ, ਪੰਨਾ ੯੭੩'

ਭਗਤ ਰਾਮ ਬੇਣੀ ਜੀ ਦੀ ਬਾਣੀ ਵੀ ਏਸੇ ਰਸਤੇ ਦਾ ਪਤਾ ਦੱਸਦੀ ਹੈ :

"ਇੜਾ ਪਿੰਗੁਲਾ ਅਉਰ ਸੁਖਮਨਾ
ਤੀਨਿ ਬਸੈ ਇਕ ਠਾਈ ।
ਬੇਣੀ ਸੰਗਮੁ ਤਹ ਪਿਰਾਗ
ਮਨੁ ਮਜਨੁ ਕਰੇ ਤਿਥਾਈ ।

'ਰਾਮਕਲੀ, ਪੰਨਾ ੯੭੪'

ਪ੍ਰਾਣ ਸਾਧਨਾ ਨਾਲ ਪ੍ਰਾਣ ਅਪਾਨ ਜਦੋਂ ਮੂਲਾਧਾਰ ਚੱਕਰ ਵਿਚ ਮਿਲਦੇ ਹਨ ਤਾਂ ਪਿੰਗਲਾ ਇੜਾ ਵਿਚ ਪ੍ਰਾਣ ਅਪਾਨ ਦਾ ਆਵਾਗਉਣ ਥੰਮ੍ਹਦਾ ਹੈ। ਸੁਖਮਨਾ ਦਾ ਮੂੰਹ ਖੁਲ੍ਹਦਾ ਹੈ ਤੇ ਨਾਦ ਦੀ ਯਾਤਰਾ ਉਪਰ ਨੂੰ ਆਰੰਭ ਹੁੰਦੀ ਹੈ । ਪੰਜਾਂ ਚੱਕਰਾਂ ਨੂੰ—ਮੂਲਾਧਾਰ, ਸ੍ਵਾਧਿਸ਼ਠਾਨ, ਮਣੀਪੁਰ, ਅਨਾਹਤ ਅਤੇ ਵਿਸ਼ੁੱਧ ਨੂੰ ਨਾਦ ਨਾਲ ਵਿੰਨ੍ਹਿਆ ਜਾਂਦਾ ਹੈ । ਹਰ ਚੱਕਰ ਨੂੰ ਖੋਹਲ ਕੇ ਉਸ ਵਿਚੋਂ ਲੰਘਦਾ ਹੋਇਆ ਨਾਦ, ਬਿੰਦੂ ਵਿਚ ਬਦਲਦਾ ਤੇ

ਫਿਰ ਨਾਦ, ਫਿਰ ਬਿੰਦੂ—ਏਸੇ ਕ੍ਰਮ ਨਾਲ ਨਾਦ ਛੇਵੇਂ ਚੱਕਰ—ਆਗਿਆ ਚੱਕਰ ਵਿਚ ਪਹੁੰਚਦਾ ਹੈ।

ਪੰਜਾਂ ਚੱਕਰਾਂ ਵਿਚੋਂ ਲੰਘਦਾ ਨਾਦ ਪੰਜਾਂ ਤੱਤਾਂ ਨੂੰ ਸ਼ੁੱਧ ਕਰਦਾ ਖਿੰਡਰੀਆਂ ਪੁੰਡਰੀਆਂ ਬਿਰਤੀਆਂ, ਪਰਵਿਰਤੀਆਂ ਸੰਕਲਪਾਂ-ਵਿਕਲਪਾਂ ਨੂੰ ਸਮੇਟਦਾ ਅੰਤ ਨੂੰ, ਸਭ ਦਾ ਸੰਕੁਚਿਤ ਰੂਪ ਬਿੰਦੂ ਬਣ ਕੇ ਆਗਿਆ ਚੱਕਰ ਵਿਚ ਪਹੁੰਚ ਜਾਂਦਾ ਹੈ। ਆਗਿਆ ਚੱਕਰ ਚਿੱਤ ਦਾ ਕੇਂਦਰੀ ਸਥਾਨ ਹੈ। ਮਨ ਏਥੇ ਅਨੰਤ ਮਾਤ੍ਰਾਵਾਂ ਨੂੰ ਸੁੰਗੇੜ ਕੇ ਇਕ ਮਾਤ੍ਰਾ ਵਿਚ ਆ ਜਾਂਦਾ ਹੈ। ਇਕ ਮਾਤ੍ਰਾ ਦਾ ਅਰਥ ਹੈ—ਓਨਾ ਸਮਾਂ ਜਿੰਨਾ ਸਮਾਂ ਇਕ ਅੱਖਰ ਬੋਲਣ ਨੂੰ ਲਗਦਾ ਹੈ। ਜਿਵੇਂ ਕਿ 'ਪ' 'ਕ' 'ਖ'—ਇਹਨਾਂ ਵਿਚੋਂ ਕਿਸੇ ਇਕ ਅੱਖਰ ਨੂੰ ਬੋਲਣ ਵਿਚ ਜਿੰਨਾ ਚਿਰ ਲਗਦਾ ਹੈ ਉਸ ਸਮੇਂ ਨੂੰ ਕਾਲ ਦੀ ਇਕ ਮਾਤ੍ਰਾ ਆਖਦੇ ਨੇ। ਏਥੋਂ ਤਕ ਮਨ ਵੀ ਬਹੁਤ ਹੱਦ ਤੱਕ ਸ਼ੁੱਧ ਹੋ ਜਾਂਦਾ ਹੈ। ਮਨ ਏਨਾ ਕੁ ਸੂਖਮ ਹੋ ਜਾਂਦਾ ਹੈ ਕਿ ਉਹ ਅਨੰਤ ਮਾਤ੍ਰਾਵਾਂ ਤੋਂ ਇਕ ਮਾਤ੍ਰਾ ਤਕ ਆ ਜਾਂਦਾ ਹੈ ਤੇ ਫਿਰ ਆਗਿਆ ਚੱਕਰ ਤੋਂ ਬਿੰਦੂ ਰੂਪ ਧਾਰੀ ਇਹ ਇਕ ਮਾਤ੍ਰਾ ਵੀ ਟੁੱਟ ਕੇ ਹੋਰ ਸੂਖਮ ਹੋ ਕੇ ਅੱਧੀ ਮਾਤ੍ਰਾ ਵਿਚ ਬਦਲ ਜਾਂਦੀ ਹੈ। ਅੱਧੀ ਮਾਤ੍ਰਾ ਬਿੰਦੂ ਰੂਪ ਵਿਚ ਆਗਿਆ ਚੱਕਰ ਉਪਰ ਹੀ ਰਹਿ ਜਾਂਦੀ ਹੈ ਤੇ ਟੁੱਟ ਕੇ ਵੱਖ ਹੋਈ ਅੱਧੀ ਮਾਤ੍ਰਾ ਫਿਰ ਟੁੱਟਣੀ ਸ਼ੁਰੂ ਹੋ ਜਾਂਦੀ ਹੈ। ਆਗਿਆ ਚੱਕਰ ਤੋਂ ਬਿੰਦੂ ਰੂਪ ਵਿਚ ਟੁੱਟ ਕੇ ਜੋ ਅੱਧੀ ਰਹਿ ਜਾਂਦੀ ਹੈ—ਅੱਗੋਂ ਹਰ ਪੜਾਓ ਉਪਰ ਉਸਦੀ ਸਥਿਤੀ ਇਹ ਬਣਦੀ ਹੈ—

| | | |
|---|---|---|
| ੧. | ਬਿੰਦੂ | ੧/੨ ਮਾਤ੍ਰਾ |
| ੨. | ਅਰਧ ਚੰਦ੍ਰ | ੧/੪ ਮਾਤ੍ਰਾ |
| ੩. | ਨਿਰੋਧਿਨੀ | ੧/੮ ਮਾਤ੍ਰਾ |
| ੪. | ਨਾਦ | ੧/੧੬ ਮਾਤ੍ਰਾ |
| ੫. | ਨਾਦਾਂਤ | ੧/੩੨ ਮਾਤ੍ਰਾ |
| ੬. | ਸ਼ਕਤੀ | ੧/੧੬੪ ਮਾਤ੍ਰਾ |
| ੭. | ਵਿਆਪਿਨੀ | ੧/੨੨੮ ਮਾਤ੍ਰਾ |
| ੮. | ਸਮਨਾਂ | ੧/੪੬੬ ਮਾਤ੍ਰਾ |
| ੯. | ਉਨਮਨਾ | ਅਨੰਤ ਵਿਚ ਪ੍ਰਵੇਸ਼ |

ਉਨਮਨਾ ਵਿਚ ਕਲਾ ਦਾ ਗ੍ਰਾਸ ਹੋ ਜਾਂਦਾ ਹੈ। ਮਨ ਵੀ ਨਾ ਹੋਏ ਵਾਲੀ ਸਥਿਤੀ ਵਿਚ ਪਹੁੰਚ ਜਾਂਦਾ ਹੈ।

ਪੰਜਾਂ ਸੁੰਨਾਂ ਵਿਚ ਹੀ ਮਨ ਹੋਰ ਤੋਂ ਹੋਰ ਕਮਜ਼ੋਰ ਅਤੇ ਵਿਕਲਪਾਂ ਤੋਂ ਰਹਿਤ ਹੋਈ ਜਾਂਦਾ ਹੈ। ਸਾਧਕ ਹਰ 'ਸੁੰਨ' ਉਪਰ ਸਾਧਨਾਂ ਦੀਆਂ ਪ੍ਰਾਪਤੀਆਂ ਦਾ ਅਰਪਨ ਕਰ ਦੇਂਦਾ ਹੈ ਤੇ ਉਸਦੀ ਸੁਰਤਿ ਗਹਿਰੀ ਤੋਂ ਗਹਿਰੀ ਹੁੰਦੀ ਜਾਂਦੀ ਹੈ।

### ਪੰਜ ਖੰਡ ਪੰਜ ਸੁੰਨ

ਪਹਿਲਾ ਸੁੰਨ ਬਿੰਦੂ ਹੈ ਤੇ ਇਹ ਪਹਿਲੇ ਸੁੰਨ ਦੇ ਅੰਤਿਮ ਸਿਰੇ ਤੇ ਹੈ। ਬਿੰਦੂ ਮਨ ਦੀਆਂ ਅਨੰਤ ਬਿਰਤੀਆਂ, ਪਰਵਿਰਤੀਆਂ, ਸੰਕਲਪਾਂ-ਵਿਕਲਪਾਂ ਦਾ ਸੁੰਗੜਵਾਂ ਰੂਪ ਹੈ।

ਇਹ ਬਿੰਦੂ ਰਜੋ ਮੰਡਲ ਦੇ ਘੇਰੇ ਵਿਚ ਹੈ ਅਤੇ ਤਮੋ ਮੰਡਲ ਦੇ ਅੰਤ ਤੇ ਹੈ। ਰਜੋ ਮੰਡਲ ਨਿਰਪੱਖ ਹੈ। ਇਸ ਦੇ ਉਪਰ ਸਤੋ ਮੰਡਲ ਹੈ, ਹੇਠਾਂ ਤਮੋ ਮੰਡਲ। ਆਗਿਆ ਚੱਕਰ ਵਿਚ ਇਸ ਦਾ ਕੇਂਦਰ ਹੈ। ਆਗਿਆ ਚੱਕਰ ਚਿੱਤ ਦਾ ਸਥਾਨ ਹੈ। ਕਈ ਵਾਰੀ 'ਚਿੱਤ' ਸ਼ਬਦ 'ਮਨ' ਦੀ ਥਾਂ ਉਤੇ ਅਤੇ 'ਮਨ' ਨੂੰ 'ਚਿੱਤ' ਦੀ ਥਾਂ ਤੇ ਵਰਤ ਲਿਆ ਜਾਂਦਾ ਹੈ। ਪਰ ਹੈਨ ਇਹ ਵੱਖ ਵੱਖ। ਇਨ੍ਹਾਂ ਦਾ ਫਰਕ ਯੁਵਾਚਾਰੀਯ ਮਹਾਪ੍ਰਗਯ ਜੀ ਦੇ ਸ਼ਬਦਾਂ ਵਿਚ ਇਸ ਤਰ੍ਹਾਂ ਹੈ—"ਚਿੱਤ ਸਾਡੀ ਹੋਂਦ (ਅਸਤਿਤ੍ਵ) ਦਾ ਇਕ ਅੰਗ ਹੈ ਅਤੇ ਮਨ ਸਾਡੀ ਪ੍ਰਵਿਰਤੀ ਦਾ ਇਕ ਭੰਡਾਰ।"

ਅਸੀਂ ਇਸ ਨੂੰ ਐਸ ਤਰ੍ਹਾਂ ਵੀ ਸਮਝ ਸਕਦੇ ਹਾਂ ਕਿ ਚਿੱਤ ਇਕ ਸਥਾਈ ਤੱਤ ਹੈ ਅਤੇ ਮਨ ਅਸਥਾਈ। ਸੰਕਲਪਾਂ ਵਿਕਲਪਾਂ ਦਾ ਜਨਕ ਚਿੱਤ ਹੀ ਹੈ, ਮਨ ਉਨ੍ਹਾਂ ਅਨੁਸਾਰ ਕਾਰਜ ਕਰਨ ਵਾਲਾ ਜੰਤਰ।

ਆਗਿਆ ਚੱਕਰ-ਬੁੱਧੀ ਦਾ ਖੇਤਰ ਵੀ ਹੈ ਤੇ ਏਸੇ ਹਿਸਾਬ ਇਹ ਵਿਵੇਕ ਦਾ ਖੇਤਰ ਵੀ। ਬੁੱਧ ਵਿਵੇਕ ਦਾ ਸਿੱਧਾ ਸੰਬੰਧ ਚੰਗੇ ਮੰਦੇ ਦੀ ਪਛਾਣ ਨਾਲ ਹੈ। ਗਿਆਨ ਦਾ ਸਿੱਧਾ ਸੰਬੰਧ ਅਦਵੈਤ ਬ੍ਰਹਮ ਨਾਲ ਹੈ। ਆਗਿਆ ਚੱਕਰ ਤੋਂ ਉਪਰਲੇ ਪਾਸੇ ਸੂਖਮ ਜਾਂ ਸ਼ੁੱਧ ਮਹਾਮਾਯਾ ਜਗਤ ਹੈ ਹੇਠਲੇ ਪਾਸੇ ਅਸ਼ੁੱਧ ਤੇ ਸਥੂਲ ਮਾਯਾ ਜਗਤ। ਜਗਤਾਂ ਦੀ ਰਚਨਾ ਦੋਹੀਂ ਪਾਸੀਂ ਹੈ ਅਤੇ ਦੋਹਾਂ ਪਾਸਿਆਂ ਦੇ ਗਿਆਨ ਦਾ ਕੇਂਦਰ ਆਗਿਆ ਚੱਕਰ ਹੈ—ਜੋ ਚਿੱਤ ਦਾ ਸਥਾਨ ਹੈ ਤੇ ਜਿੱਥੇ ਚਿੱਤ ਦਾ ਜੰਤਰ ਰੂਪੀ ਮਨ ਸੁੰਗੜ ਕੇ ਇਕਾਗਰਤਾ ਦੇ 'ਇਕ' ਬਿੰਦੂ ਵਿਚ ਆ ਸਮਾਇਆ ਹੈ। ਏਸੇ ਲਈ ਇਹ ਪਹਿਲਾ ਸੁੰਨ ਹੈ। ਇਸ ਸੁੰਨ ਵਿਚ ਚਿੱਤ ਤਾਂ ਹੈ ਈ ਏ, ਮਨ ਵੀ ਹੈ ਪਰ ਲਗਾਤਾਰ ਸੁੰਗੜਦੇ, ਟੁੱਟਦੇ ਤੇ ਮੁੱਕਦੇ ਰੂਪ ਵਿਚ। ਚਿੱਤ ਨੂੰ ਵੀ ਏਥੇ ਹੀ ਇਸ ਗੱਲ ਦਾ ਪਤਾ ਲਗ ਸਕਦਾ ਹੈ ਕਿ ਏਧਰ-ਓਧਰ, ਏਥੇ ਓਥੇ ਤਿਥੈ ਕੀ ਹੈ। ਚਿੱਤ ਦਾ ਇਕ ਸੰਬੰਧ ਚੇਤਨਾ ਨਾਲ ਹੈ ਜੋ ਚੈਤਨਯ ਦਾ ਸਥੂਲ ਰੂਪ ਹੈ। ਚੇਤਨਾ ਸ਼ੁੱਧ-ਅਸ਼ੁੱਧ ਹੋ ਸਕਦੀ ਹੈ ਪਰ ਚੈਤਨਯ ਸ਼ੁੱਧ ਹੀ ਸ਼ੁੱਧ ਹੈ ਜੋ ਉਪਰ ਸਿਖਰ ਤੇ ਸਥਿਤ 'ਚਿੱਤ੍' ਜਾਂ ਅਨੁੱਤਰ ਦਾ ਹੀ ਪ੍ਰਕਾਸ਼ਿਤ ਸਥੂਲ ਰੂਪ ਹੈ। ਮਨ ਦੇ ਪਿੱਛੇ ਐਸੀ ਕੋਈ ਉੱਚੀ ਧਿਰ ਨਹੀਂ ਹੈ ਜੋ ਉਸ ਨੂੰ ਆਪਣੀ ਉੱਚਤਾ ਵਿਚ ਮਿਲਾ ਲਵੇ। ਸੋ ਉਪਰ ਦੀ ਯਾਤ੍ਰਾ ਵਿਚ ਚਿੱਤ ਦਾ ਰੂਪਾਂਤਰ ਹੈ—ਪਰ ਮਨ ਦਾ ਅੰਤ ਹੈ।

ਚਿੱਤ ਦੇ ਇਸ ਕੇਂਦਰ ਵਿਚ ਦੋਹਾਂ ਪਾਸਿਆਂ ਦੇ ਗਿਆਨ ਦੀ ਚਰਚਾ ਹੀ ਜਪੁਜੀ ਸਾਹਿਬ ਦੇ ਦੂਜੇ ਖੰਡ ਵਿਚ ਹੋਈ ਹੈ। ਪਹਿਲਾਂ, ਪਹਿਲੇ ਖੰਡ ਨਾਲ ਜੋੜਦੀ ਇਕ ਪੰਕਤੀ ਹੈ ਤੇ ਫਿਰ ਗਿਆਨ ਖੰਡ—

"ਧਰਮ ਖੰਡ ਕਾ ਏਹੋ ਧਰਮੁ
ਗਿਆਨ ਖੰਡ ਕਾ ਆਖਹੁ ਕਰਮ।
ਕੇਤੇ ਪਵਨ ਪਾਣੀ ਵੈਸੰਤਰ ਕੇਤੇ ਕਾਨ੍ ਮਹੇਸ।
ਕੇਤੇ ਬਰਮੇ ਘਾੜਤ ਘੜੀਅਹਿ ਰੂਪ ਰੰਗ ਕੇ ਵੇਸ।
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ਼।

ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ।
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ।
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ।
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ।
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨਾ ਅੰਤੁ।"

ਇਸ ਖੰਡ ਵਿਚ ਜਾ ਕੇ ਸਾਧਕ ਦੀ ਗਿਆਨ ਚੇਤਨਾ ਪ੍ਰਚੰਡ ਹੋ ਉਠਦੀ ਹੈ। ਇਕ ਅਨੰਤ ਅਨੰਤਤਾ ਦਾ ਅਹਿਸਾਸ ਹੁੰਦਾ ਹੈ। ਇਹ ਅਨੰਤਤਾ ਦੋਹਾਂ ਪਾਸਿਆਂ ਦੀ ਹੈ। ਏਸੇ ਖੰਡ ਵਿਚ ਹੀ ਉਸ ਸਾਰੀ ਬਣਤ ਦਾ ਪਤਾ ਲਗਦਾ ਹੈ ਜਿਸ ਦੀ ਘਾੜਤ ਦੋਹੀਂ ਪਾਸੀਂ ਘੜੀ ਜਾ ਰਹੀ ਹੈ। ਜਿਸ ਖੰਡ ਵਿਚੋਂ ਉਸਦੀ ਸੁਰਤਿ ਆਈ ਹੈ ਉਹ ਮਾਯਾ ਰੂਪੀ ਪਰਦੇ ਵਿਚ ਢਕਿਆ ਹੋਇਆ ਸੀ। ਉਸ ਖੰਡ ਵਿਚ 'ਮੈਂ' ਤੋਂ ਅਗਾਂਹ ਦਾ ਦ੍ਰਿਸ਼ਟੀ ਖੇਤਰ ਸੀਮਤ ਸੀ, ਪ੍ਰਭੂ ਦੀ ਵਿਰਾਟਤਾ ਵੇਖਦਾ ਹੋਇਆ ਵੀ ਉਹ ਉਸ ਦੇ ਅਨੁਭਵ ਨੂੰ ਜਿਊ ਨਹੀਂ ਸੀ ਸਕਦਾ। ਪਰ ਇਸ ਖੰਡ ਵਿਚ ਉਸ ਦੀ ਗਿਆਨ-ਚੇਤਨਾ ਪਰਚੰਡ ਹੈ। ਉਹ ਵੇਖ ਰਿਹਾ ਹੈ ਅਨੰਤ ਸ੍ਰਿਸ਼ਟੀਆਂ ਦੀ ਸਿਰਜਨਾ ਹੋ ਰਹੀ ਹੈ। ਅਨੰਤ ਹੀ ਬ੍ਰਹਮਾ ਹਨ ਜੋ ਘਾੜਤ ਦੇ ਕਾਰਜ ਵਿਚ ਮਗਨ ਹਨ। ਅਨੰਤ ਹੀ ਕਾਨ੍ਹ (ਵਿਸ਼ਣੂ) ਹਨ ਤੇ ਅਨੰਤ ਹੀ ਮਹੇਸ਼ਵਰ ਹਨ। ਪਹਿਲੇ ਖੰਡ ਵਿਚ ਵੀ ਧਰਤੀ, ਪਾਣੀ, ਅਗਨੀ ਆਦਿ ਤੱਤ ਮੌਜੂਦ ਸਨ, ਪਰ ਅਨਗਿਣਤ ਹਨ—ਇਸ ਗੱਲ ਦਾ ਉਸ ਨੂੰ ਗਿਆਨ ਨਹੀਂ ਸੀ। ਉਸ ਦੇ ਗਿਆਨ ਅਨੁਸਾਰ ਓਥੇ ਗਿਣਤੀ ਦੇ ਹੀ ਪਰਬਤ ਸਨ, ਭੂਮੀਆਂ ਸਨ ਅਤੇ ਉਨ੍ਹਾਂ ਦੇ ਸੀਮਿਤ ਰੂਪ ਰੰਗ। ਓਥੇ ਇਕੋ ਧਰੂ ਭਗਤ ਸੀ ਤੇ ਇਕੋ ਹੀ ਗੁਰੂ ਰੂਪ ਨਾਰਦ ਸੀ, ਜੋ ਉਸ ਨੂੰ ਉਪਦੇਸ਼ ਦੇਂਦਾ ਸੀ। ਏਥੇ ਧਰੂਆਂ ਦਾ ਵੀ ਅੰਤ ਨਹੀਂ ਦੀਖਿਆ ਦਾਤਾ ਨਾਰਦਾਂ ਦਾ ਵੀ ਅੰਤ ਨਹੀਂ। ਓਥੇ ਇਕੋ ਸੂਰਜ ਦਿਸਦਾ ਸੀ, ਇਕੋ ਚੰਦਰਮਾ ਤੇ ਇਕੋ ਹੀ ਇੰਦਰ ਸੀ। ਪਰ ਸੁਰਤ ਦੇ ਗਿਆਨ ਖੇਤਰ ਵਿਚ ਆਣ ਕੇ ਪਤਾ ਲਗ ਰਿਹਾ ਹੈ ਕਿ ਇਹ ਸਭ ਅਨਗਿਣਤ ਹਨ। ਅਨੰਤ ਹੀ ਦੇਵੀ ਦੇਵਤੇ ਤੇ ਅਨੰਤ ਸਿਧ ਬੁੱਧ ਨਾਥ ਨੇ। ਬੇਅੰਤ ਸਮੁੰਦਰ ਨੇ ਤੇ ਉਹ ਬੇਅੰਤ ਹੀ ਰਤਨਾਂ ਦਾ ਭੰਡਾਰ ਨੇ। ਏਥੇ ਖਾਣੀਆਂ ਬਾਣੀਆਂ ਵੀ ਬੇਹਿਸਾਬ ਨੇ; ਕਿਉਂਕਿ ਸ੍ਰਿਸ਼ਟੀਆਂ, ਮਹਾਂ-ਸ੍ਰਿਸ਼ਟੀਆਂ ਤੇ ਸਮਸ਼ਟੀ ਮਹਾਸ੍ਰਿਸ਼ਟੀਆਂ ਵੀ ਬੇਓੜਕ ਨੇ, ਜਦੋਂਕਿ ਓਥੇ ਚਾਰ ਹੀ ਖਾਣੀਆਂ ਤੇ ਚਾਰ ਹੀ ਬਾਣੀਆਂ ਦੀ ਗੱਲ ਸੀ।

ਜਿਵੇਂ ਪਿੱਛੇ ਅਸੀਂ ਅਰਧ ਮਾਤ੍ਰਾ ਦੀ ਚਰਚਾ ਕਰ ਆਏ ਹਾਂ—ਇਸ ਵਿਰਾਟ ਦਾ ਅਨੁਭਵ ਸਾਧਕ ਨੂੰ ਓਦੋਂ ਹੀ ਹੁੰਦਾ ਹੈ ਜਦੋਂ ਉਹ ਸਮਾਧੀ ਵਿਚ ਸੁਰਤਿ ਰਾਹੀਂ ਸ਼ਬਦ ਵਿਚ ਦੀ ਅਗਲੀ ਯਾਤ੍ਰਾ ਤੇ ਜਾਂਦਾ ਹੈ। ਇਕ ਮਾਤ੍ਰਾ ਰੂਪੀ ਬਿੰਦੂ ਨੂੰ ਅਰਧ ਮਾਤ੍ਰਾ ਦੇ ਕ੍ਰਮ ਨਾਲ ਲਗਾਤਾਰ ਟੁੱਟਦਿਆਂ ਵੇਖਦਾ ਹੈ।

ਇਕ ਮਾਤ੍ਰਾ ਰੂਪੀ ਬਿੰਦੂ ਬਾਰੇ ਮਹਾਂ ਮਹੋਪਾਧਿਆਏ ਸ੍ਰੀ ਗੋਪੀ ਨਾਥ ਕਵੀ ਰਾਜ ਜੀ ਜਿਵੇਂ ਦੱਸਦੇ ਨੇ, ਉਸ ਹਿਸਾਬ ਇਹ ਇਕ ਬਿੰਦੂ ਪਹਿਲਾ 'ਸੁੰਨ' ਵੀ ਹੈ ਅਤੇ

ਦੂਜਾ 'ਸ਼ੁੰਨ' ਵੀ ਹੈ।

"ਮਨ ਉਪਰ ਉੱਠ ਕੇ ਜੇ ਇਕ ਮਾਤ੍ਰਾ ਵਿਚ ਸਥਿਰ ਹੋ ਜਾਏ ਤਾਂ ਉੱਪਰ ਵੱਲੋਂ ਉਸ ਵਿਚ ਗੁਰੂ ਕਿਰਪਾ-ਰੂਪੀ ਚਿਦ੍ ਰਸ਼ਮੀ (ਚੈਤਨਯ ਕਿਰਨ) ਦੀ ਫੁਹਾਰ ਪੈਂਦੀ ਹੈ। ਉਸ ਦੇ ਕਾਰਨ ਇਕ ਮਾਤ੍ਰਾ ਦੇ ਟਿਕਾਓ ਸਮੇਂ ਇਕ ਮਾਤ੍ਰਾ ਦੇ ਰੂਪ ਵਿਚ ਅਖੁੱਟ ਰਹਿ ਕੇ ਵੀ ਵਿਸ਼ਵ ਤੋਂ ਉਪਰ ਉਹ 'ਅਰਧ ਮਾਤ੍ਰਾ' ਦੇ ਰੂਪ ਵਿਚ ਬਦਲਦੀ ਹੈ।

"ਏਥੋਂ ਸੀਮਾਹੀਨ ਅਨੰਤ ਵੱਲ ਨੂੰ ਗਤੀ ਦੀ ਸੂਚਨਾ ਮਿਲਦੀ ਹੈ। ਦਿੱਵ ਅਨੁਭੂਤੀ ਦਾ ਆਰੰਭ ਹੁੰਦਾ ਹੈ। ਚਿਦ੍ ਰਸ਼ਮੀ ਦੀ ਫੁਹਾਰ ਦੇ ਵਧਣ ਨਾਲ ਮਾਤ੍ਰਾ ਦੇ ਟੁੱਟਦੇ ਅੰਸ਼ ਵਧਦੇ ਜਾਂਦੇ ਹਨ ਅਰਥਾਤ ਮਾਤ੍ਰਾ ਦਾ ਅੰਸ਼ ਲਗਾਤਾਰ ਮਹੀਨ ਤੋਂ ਮਹੀਨ ਹੋਈ ਜਾਂਦਾ ਹੈ ਅਤੇ ਫਲਸਰੂਪ ਚੈਤਨਯ ਲਗਾਤਾਰ ਵੱਧ ਤੋਂ ਵੱਧ ਉੱਜਲਾ ਅਤੇ ਸਪਸ਼ਟ ਹੋਈ ਜਾਂਦਾ ਹੈ।

"ਜਿਸ ਸਥਾਨ ਤੇ ਚਿਦ੍ ਰਸ਼ਮੀ ਦੀ ਫੁਹਾਰ ਪੈਂਦੀ ਹੈ, ਉਸ ਨੂੰ ਇਕ ਮਾਤ੍ਰਾ ਅਤੇ 'ਅੱਧੀ ਮਾਤ੍ਰਾ' ਦੀ ਸੰਧੀ ਸਮਝਣਾ ਚਾਹੀਦਾ ਹੈ। ਉਪਰੋਂ ਇਕ ਮਾਤ੍ਰਾ ਵਿਚ ਉਨ੍ਹਾਂ ਰਿਸ਼ਮਾਂ ਦੇ ਪੈਣ ਤੇ ਉਪਰ ਵੱਲ ਨੂੰ ਇਕ ਮਾਤ੍ਰਾ ਟੁੱਟਣੀ ਸ਼ੁਰੂ ਹੋ ਜਾਂਦੀ ਹੈ, ਪਰ ਹੇਠਲੇ ਪਾਸੇ ਨੂੰ ਇਕ ਮਾਤ੍ਰਾ ਅਖੁੱਟ ਹੀ ਰਹਿੰਦੀ ਹੈ।

"ਇਹ ਇਕ ਮਾਤ੍ਰਾ ਹੀ ਸਾਰੇ ਸਥੂਲ ਵਿਸ਼ਵ ਦਾ ਮੱਧ ਬਿੰਦੂ ਹੈ। ਲੌਕਿਕ ਵਿਸ਼ਾਲ ਜਗਤ ਇਸ ਇਕ ਮਾਤ੍ਰਾ ਵਿਚ ਸਿਮਟ ਜਾਂਦਾ ਹੈ ਅਤੇ ਏਥੋਂ ਹੀ ਪ੍ਰਬੁੱਧ ਹੋ ਕੇ ਦਸਾਂ ਦਿਸ਼ਾਵਾਂ ਵਿਚ ਅਨੇਕਾਂ ਪੱਧਰਾਂ ਉਪਰ ਫੈਲ ਜਾਂਦਾ ਹੈ। ਇਸ ਇਕ ਮਾਤ੍ਰਾ ਨੂੰ ਇਕ ਦ੍ਰਿਸ਼ਟੀ ਤੋਂ ਸੁਸ਼ੁਪਤੀ (ਸਮਾਧੀ) ਦੀ ਦਸ਼ਾ ਬਰਾਬਰ ਵੀ ਆਖ ਸਕਦੇ ਹਾਂ। ਉਸੇ ਦ੍ਰਿਸ਼ਟੀ ਤੋਂ ਅਰਧ ਮਾਤ੍ਰਾਵਾਂ ਨੂੰ ਤੁਰੀਯਾ ਅਤੇ ਤੁਰੀਯਾਤੀਤ ਅਵਸਥਾ ਦੇ ਝਾਉਲਿਆਂ ਨੂੰ ਦਰਸਾਉਣ ਵਾਲੀਆਂ ਆਖਿਆ ਜਾ ਸਕਦਾ ਹੈ।

"ਪਹਿਲਾਂ ਅਸੀਂ ਜਿਸ ਬਿੰਦੂ ਦੀ ਗੱਲ ਕਰ ਆਏ ਹਾਂ ਓਹੋ ਹੀ ਮਾਤ੍ਰਾ ਤੋਂ ਮਾਤ੍ਰਾਹੀਨ ਵਿਚ ਜਾਣ ਦਾ ਦਵਾਰ ਹੈ। ਏਥੇ ਗਿਆਨੀ, ਗਿਆਨ ਦਾ ਵਿਸ਼ੈ ਅਤੇ ਗਿਆਨ ਏਕਾਕਾਰ ਹੋ ਜਾਂਦੇ ਨੇ ਅਤੇ ਨਿਰਾਲੰਬ ਭਾਵ (ਸਹਾਰੇ ਤੋਂ ਰਹਿਤ ਭਾਵ) ਦਾ ਅਰੰਭ ਹੋ ਜਾਂਦਾ ਹੈ। ਨਾਲ ਹੀ ਨਾਲ ਮਾਤ੍ਰਾ ਦੇ ਟੁੱਟਣ ਕਰਕੇ ਅਰਧ ਮਾਤ੍ਰਾ ਦਾ ਉਦਯ ਹੁੰਦਾ ਜਾਂਦਾ ਹੈ। ਇਸੇ ਭੂਮੀ ਤੋਂ ਈਸ਼ਵਰ ਭਾਵ ਦੀ ਅਗਾਊਂ ਸੂਚਨਾ ਪ੍ਰਾਪਤ ਹੁੰਦੀ ਹੈ। ਇਹ ਨੂਰਾਨੀ ਏਕਾਕਾਰਤਾ ਹੀ 'ਸੁੰਨ' ਹੈ। ਏਥੇ ਭੇਦ ਬੋਧ ਪੂਰੀ ਤਰ੍ਹਾਂ ਹਟਦਾ ਨਹੀਂ, ਪਰ ਸਿਲਸਿਲੇਵਾਰ ਲਗਾਤਾਰ ਹਟਣਾ ਸ਼ੁਰੂ ਹੋ ਜਾਂਦਾ ਹੈ। ਅਸਲ ਵਿਚ ਇਹ ਦੂਸਰਾ 'ਸ਼ੁੰਨ' ਹੋਣ ਤੇ ਵੀ ਸੰਸਾਰਕ ਅਵਸਥਾ ਤੋਂ ਉਪਰ ਇਹੋ ਹੀ ਪਹਿਲਾ 'ਸ਼ੁੰਨ' ਹੈ।"*

ਕਵੀ ਰਾਜ ਜੀ ਦੇ ਉਪਰੋਕਤ ਕਥਨ ਦੀ ਰੋਸ਼ਨੀ ਵਿਚ ਵੇਖਿਆਂ ਬਿੰਦੂ ਦੀ ਅਰਧ ਮਾਤ੍ਰਾ ਤੋਂ ਜਪੁਜੀ ਸਾਹਿਬ ਦਾ ਦੂਜਾ ਖੰਡ ਸ਼ੁਰੂ ਹੋ ਜਾਂਦਾ ਹੈ ਜੋ ਕਿ ਅਰਧ ਚੰਦਰ ਵਿਚ

---

*('ਜਪ ਵਿਗਿਆਨ' ਸ੍ਰੀ ਗੋਪੀਨਾਥ ਕਵੀਰਾਜ ਜੀ)

ਕਾਇਮ ਰਹਿੰਦਾ ਹੋਇਆ ਨਿਰੋਧਿਨੀ ਭੂਮੀ ਨਾਮਕ ਦੂਜੇ ਸੁੰਨ ਤਕ ਫੈਲਿਆ ਮਿਲਦਾ ਹੈ।

## ਨਿਰੋਧਿਨੀ—ਸ਼ੁੱਧ ਜਗਤ ਦਾ ਦੂਜਾ ਸ਼ੂੰਨਯ

## ਜੁਪਜੀ ਸਾਹਿਬ ਦਾ ਤੀਜਾ ਖੰਡ

ਨਿਰੋਧਿਨੀ ਤੋਂ ਜੁਪਜੀ ਸਾਹਿਬ ਦਾ ਤੀਜਾ ਖੰਡ ਅਰੰਭ ਹੋ ਜਾਂਦਾ ਹੈ। ਤੀਜੇ ਖੰਡ ਦੀ ਬਾਣੀ ਵਿਚ ਪਹਿਲਾਂ ਗਿਆਨ ਖੰਡ ਨਾਲ ਜੁੜਵੀਆਂ ਦੋ ਪੰਕਤੀਆਂ ਹਨ ਤੇ ਫਿਰ ਸਰਮ ਖੰਡ ਦੀ ਬਾਣੀ :

"ਗਿਆਨ ਖੰਡ ਮਹਿ ਗਿਆਨੁ ਪਰਚੰਡ।<br>
ਤਿਥੈ ਨਾਦ ਬਿਨੋਦ ਕੋਡ ਅਨੰਦੁ।<br>
ਸਰਮ ਖੰਡ ਕੀ ਬਾਣੀ ਰੂਪੁ।<br>
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ।<br>
ਤਾਕੀਆ ਗਲਾ ਕਥੀਆ ਨਾ ਜਾਹਿ।<br>
ਜੇ ਕੋ ਕਹੈ ਪਿਛੈ ਪਛੁਤਾਇ।<br>
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ।<br>
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।"

ਇਸ ਪੌੜੀ ਦੀਆਂ ਪਹਿਲੀਆਂ ਦੋ ਪੰਕਤੀਆਂ ਵਿਚ ਉਸ ਵਿਰਾਟਤਾ ਦੇ ਅਨੁਭਵ ਤੋਂ ਥੋੜ੍ਹਾ ਉਪਰ ਦੀ ਜਾਣਕਾਰੀ ਦਿੱਤੀ ਗਈ ਹੈ ਜਿਸ ਵਿਰਾਟਤਾ ਅਤੇ ਅਨੰਤਤਾ ਦਾ ਵਰਨਣ ਗਿਆਨ ਖੰਡ ਵਾਲੀ ਪੌੜੀ ਵਿਚ ਕੀਤਾ ਗਿਆ ਹੈ। ਸਰਮ ਖੰਡ ਵਾਲੀ ਪੌੜੀ ਦੀਆਂ ਪਹਿਲੀਆਂ ਦੋ ਪੰਕਤੀਆਂ ਗਿਆਨ ਖੰਡ ਵਿਚ 'ਨਾਦ' 'ਬਿਨੋਦ' 'ਕੋਡ' ਤੇ 'ਅਨੰਦ' ਦੀ ਦੱਸ ਵੀ ਪਾਉਂਦੀਆਂ ਹਨ। ਵਿਰਾਟਤਾ ਅਤੇ ਅਨੰਤਤਾ ਦੇ ਅਨੁਭਵ ਵਿਚੋਂ ਲੰਘਦਿਆਂ ਸਾਧਕ ਨੂੰ ਉਸੇ ਖੰਡ ਵਿਚ ਹੀ ਨਾਦ ਬਿਨੋਦ ਕੋਡ ਤੇ ਅਨੰਦ ਦਾ ਅਨੁਭਵ ਵੀ ਹੋਣ ਲਗ ਜਾਂਦਾ ਹੈ। ਇਹ ਸਾਧਕ ਦੀ ਸੁਰਤਿ ਦੇ ਲਗਾਤਾਰ ਵਿਕਾਸ ਦੀ ਹੀ ਅਵਸਥਾ ਹੈ।

'ਨਾਦ' ਤੇ 'ਸ਼ਬਦ' ਪਰਯਾਯਵਾਚੀ ਹੋਣ ਦੇ ਬਾਵਜੂਦ ਸ਼ਬਦ ਤੇ ਨਾਦ ਦੇ ਪ੍ਰਗਟਾਵੇ ਵਿਚ ਕੁਝ ਫਰਕ ਹੈ। 'ਨਾਦ' ਸਾਡੇ ਅੰਦਰ ਦੀ ਵਸਤ ਹੈ—ਜਦੋਂ ਕਿ ਸ਼ਬਦ ਅੰਦਰ ਤੇ ਬਾਹਰ ਦੋਹਾਂ ਪੱਖਾਂ ਦੀ। ਬੇਸ਼ੱਕ 'ਨਾਦ' ਦਾ ਵੀ ਬਾਹਰੀ ਪ੍ਰਗਟਾਵਾ 'ਨਾਦ ਬ੍ਰਹਮ' ਦੇ ਕੁਦਰਤੀ ਰੂਪਾਂ ਵਿਚ ਹੁੰਦਾ ਹੈ। ਜਿਵੇਂ ਕਿ ਨਦੀ ਦੀ ਗਰਜਵੀਂ ਧੁਨਿ ਵਿਚ, ਜੰਗਲ ਦੇ ਸੰਨਾਟੇ ਵਿਚ ਜਾਂ ਸੰਗੀਤ ਦੀਆਂ ਬ੍ਰਹਮਮੁਖੀ ਧੁਨਾਂ ਵਿਚ। ਜਦੋਂ ਕਿ 'ਸ਼ਬਦ' ਦਾ ਬੈਖਰੀ ਰੂਪ ਹਰ ਤਰ੍ਹਾਂ ਦੀਆਂ ਆਵਾਜ਼ਾਂ, ਹਰ ਤਰ੍ਹਾਂ ਦੀਆਂ ਲਿਖਤਾਂ ਵਿਚ ਵੇਖਿਆ ਸੁਣਿਆ ਜਾ ਸਕਦਾ ਹੈ। 'ਨਾਦ-ਪਰਨਾਦ', 'ਮਹਾਨਾਦ' 'ਨਾਦ' ਅਤੇ 'ਸਥੂਲ ਨਾਦ' ਦੇ ਰੂਪ ਵਿਚ ਵੱਖ-ਵੱਖ ਅਵਸਥਾਵਾਂ ਅੰਦਰ ਅਨੁਭਵ ਹੁੰਦਾ ਹੈ। ਪਹਿਲਾਂ ਨਾਦ ਹੀ ਹੈ—ਜੋ ਮਹਾਂ ਸ਼ੂੰਨਯ ਅਤੇ ਮਹਾ ਆਕਾਸ਼ ਰੂਪ ਵਿਚ ਮਹਾਕਾਲ ਦੇ ਨਾਮ ਨਾਲ ਪ੍ਰਗਟ ਹੁੰਦਾ ਹੈ। ਸ਼ਬਦ ਨਾਦ ਦੀ ਜਾਂ ਮਹਾ ਆਕਾਸ਼ ਦੀ ਤਨਮਾਤ੍ਰਾ ਜਾਂ ਗੁਣ ਹੈ।

ਸਥੂਲ ਜਗਤ ਵਿਚ ਨਾਦ ਵੀ ਸਥੂਲ ਰੂਪ ਵਿਚ ਨੌਂ ਪ੍ਰਕਾਰ ਦਾ ਨੌਂ ਧੁਨੀਆਂ ਵਾਲਾ ਹੈ ਅਤੇ ਸ਼ੁੱਧ ਜਗਤ ਵਿਚ ਓਅੰਕਾਰ ਦੀਆਂ ਨੌਂ ਕਲਾਵਾਂ ਅਨੁਸਾਰ ਨਾਦ ਵੀ ਨੌਂ ਧੁਨੀਆਂ ਵਿਚ ਹੀ ਪ੍ਰਗਟ ਹੁੰਦਾ ਹੈ। ਸੂਖਮ ਜਗਤ ਜੋ ਕਿ ਆਗਿਆ ਚੱਕਰ ਦੇ ਬਿੰਦੂ ਤੋਂ ਸੁੰਨ ਰੂਪ ਵਿਚ ਸ਼ੁਰੂ ਹੁੰਦਾ ਹੈ ਅਤੇ ਜਪੁਜੀ ਸਾਹਿਬ ਦੇ ਪਹਿਲੇ ਤੇ ਦੂਜੇ ਖੰਡ ਦੇ ਵਿਚਕਾਰ ਹੈ—ਓਥੋਂ ਹੀ ਅੰਤਰੀਵ ਨਾਦ ਦੀ ਛੋਹ ਵੀ ਮਹਿਸੂਸ ਹੋਣੀ ਸ਼ੁਰੂ ਹੋ ਜਾਂਦੀ ਹੈ। ਭਾਵੇਂ ਕਿ ਨਾਦ ਦੀ ਅਰੰਭਕ ਭੂਮੀ ਨਿਰੋਧਿਕਾ ਤੋਂ ਬਾਅਦ ਹੈ—ਪਰ ਅੰਤਰੀਵ ਨਾਦ ਦਾ ਪਸਾਰਾ ਪਹਿਲੀ ਕਲਾ ਤੋਂ ਹੀ ਅਨੁਭਵ ਵਿਚ ਆਉਣ ਲਗ ਜਾਂਦਾ ਹੈ।

'ਤਿਥੈ ਨਾਦ ਬਿਨੋਦ ਕੋਡ ਅਨੰਦੁ।' ਵਾਲਾ ਨਾਦ ਇਹੋ ਹੀ ਹੈ। ਅਤੇ 'ਬਿਨੋਦ' ਹੈ 'ਲੀਲ੍ਹਾ'। 'ਕੋਡ' 'ਕੌਤੁਕ' ਹੈ ਅਤੇ ਆਨੰਦ—ਓਹੋ ਅਨੰਦ ਹੈ ਜੋ ਅਨੁੱਤਰ ਰੂਪ 'ਚਿਤ੍ ਕਲਾ' ਦੇ 'ਅ' ਵਰਨ ਦੇ ਅੰਦਰੋਂ ਹੀ ਦੂਸਰੇ 'ਅ' ਵਰਨ ਦੇ ਰੂਪ ਵਿਚ ਪਰਗਟ ਹੋ ਕੇ 'ਆਨੰਦ' ਸਰੂਪ ਧਾਰ ਕੇ ਉਮ੍ਹਲਦਾ ਹੈ ਅਤੇ ਫਿਰ 'ਇਕ' ਤੋਂ 'ਬਹੁ' ਹੋ ਜਾਣ ਦੀ ਇੱਛਾ ਜਾਗਦਿਆ ਹੀ ਜਿਸ ਅਨੰਦ ਦੇ ਕਣ ਬਾਹਰ ਨੂੰ ਬਿਖਰ ਕੇ ਗਵਾਚ ਜਾਂਦੇ ਹਨ। ਉਸ ਆਨੰਦ ਦੀ ਭਾਲ ਵਿਚ ਇੱਛਾ ਪ੍ਰਬਲ ਹੁੰਦੀ, ਗਿਆਨ ਦੇ ਜਾਗਣ ਨਾਲ ਆਪਣੀ ਹੋਂਦ ਦਾ ਤੇ ਪਸਾਰੇ ਦਾ ਅਹਿਸਾਸ ਪੈਦਾ ਹੁੰਦਾ ਤੇ ਫਿਰ ਕ੍ਰਿਯਾ ਸ਼ਕਤੀ ਰਾਹੀਂ ਉਸ ਦਾ ਫੈਲਾਓ ਹੁੰਦਾ ਹੈ। ਜਗਤ ਰੂਪ ਵਿਚ ਫੈਲਦੇ ਉਨ੍ਹਾਂ ਆਨੰਦ ਕਣਾਂ ਦੀ ਭਾਲ ਜਾਰੀ ਰਹਿੰਦੀ ਹੈ—ਪਰ ਉਹ ਆਨੰਦ ਕਦੇ ਕਦਾਈਂ ਛਿਣ ਭੰਗਰ ਸੁਖਾਂ ਦੇ ਰੂਪ ਵਿਚ ਹੀ ਜੀਵ ਨੂੰ ਮਹਿਸੂਸ ਹੁੰਦਾ ਹੈ। ਜੀਵ ਨੂੰ ਆਪਣੇ ਸ੍ਵਰੂਪ ਵਿਚ ਵਾਪਸੀ ਦੀ ਯਾਤ੍ਰਾ ਸਮੇਂ ਹੀ ਮੁੜਕੇ ਉਸ ਆਨੰਦ ਦਾ ਝਲਕਾਰਾ ਆਗਿਆ ਚੱਕਰ ਵਾਲੇ ਬਿੰਦੂ ਵਿਚੋਂ ਮਿਲਦਾ ਹੈ। ਅਨੰਦ ਦਾ ਇਹ ਪਸਾਰ ਬੇਸ਼ੱਕ ਆਦਿ ਤੋਂ ਅੰਤ ਤਕ ਜਾਰੀ ਰਹਿੰਦਾ ਹੈ, ਪਰ ਰਹਿੰਦਾ ਹੈ ਸੁਖ ਦੇ ਛਿਣ ਭੰਗਰ ਰੂਪਾਂ ਵਿਚ ਹੀ। ਸਥਾਈ ਆਨੰਦ ਦੀ ਪਹਿਲੀ ਝਲਕ ਸਾਧਕ ਨੂੰ ਆਗਿਆ ਚੱਕਰ ਦੇ ਬਿੰਦੂ ਖੇਤਰ ਵਿਚੋਂ ਹੀ ਮਿਲਣੀ ਸ਼ੁਰੂ ਹੁੰਦੀ ਹੈ ਜਿਸਦੀ ਭਰਪੂਰਤਾ ਆਪਣੇ ਮੂਲ ਸ੍ਵਰੂਪ ਵਿਚ ਮਿਲਣ ਦੀ ਊਰਧ ਯਾਤ੍ਰਾ ਵਿਚ ਲਗਾਤਾਰ ਵਧਦੀ ਜਾਂਦੀ ਹੈ।

## ਸਰਮ ਖੰਡ

ਅੱਗੋਂ ਸਰਮ ਖੰਡ ਦਾ ਅਰੰਭ ਹੁੰਦਾ ਹੈ। ਅਸੀਂ 'ਸਰਮ' ਸ਼ਬਦ ਨੂੰ ਸ੍ਰਮ ਜਾਂ ਮੇਹਨਤ ਦੇ ਅਰਥ ਵਿਚ ਹੀ ਵੇਖਾਂਗੇ। ਮੇਹਨਤ ਦਾ ਇਸ ਖੰਡ ਨਾਲ ਖ਼ਾਸ ਹੀ ਸੰਬੰਧ ਹੈ।

ਉਂਜ ਤਾਂ ਮੇਹਨਤ ਹਰ ਨੱਕੇ ਨੂੰ ਪਾਰ ਕਰਨ ਸਮੇਂ ਹੁੰਦੀ ਹੀ ਏ। ਜਿਵੇਂ ਕਿ ਸਥੂਲ ਜਗਤ ਦੇ ਪੰਜਾਂ ਚੱਕਰਾਂ ਵਿਚੋਂ ਹਰ ਚੱਕਰ ਨੂੰ ਖੋਲ੍ਹਣ ਲਈ ਜਪ-ਧਿਆਨ ਭਰਪੂਰ ਮਾਤ੍ਰਾ ਵਿਚ ਕਰਨਾ ਪੈਂਦਾ ਹੈ। ਛੇਵੇਂ ਆਗਿਆ ਚੱਕਰ ਦੇ ਬਿੰਦੂ ਦੀ ਇਕ ਮਾਤ੍ਰਾ ਤੋਂ ਅਰਧ ਮਾਤ੍ਰਾ ਵਿਚ ਜਾਣ ਸਮੇਂ ਵੀ ਭਾਰੀ ਮੇਹਨਤ ਕਰਨੀ ਪੈਂਦੀ ਹੈ—ਫਿਰ ਵੀ ਉਹ ਮੇਹਨਤ ਤਦ ਹੀ ਸਫਲ ਹੁੰਦੀ ਹੈ, ਜੇ ਗੁਰੂ ਦੀ ਕਿਰਪਾ ਦਾ ਸਹਾਰਾ ਮਿਲੇ ਤਾਂ। ਵਜਹ ਇਕੋ ਹੈ ਕਿ ਹਰ ਨੱਕੇ ਉਪਰ ਸੰਸਕਾਰਾਂ ਦੀ ਅਤੇ ਦੈਵੀ ਤੇ ਅਦੈਵੀ ਸ਼ਕਤੀਆਂ ਵੱਲੋਂ ਰੁਕਾਵਟ ਪਾਈ ਜਾਂਦੀ ਹੈ।

ਪਹਿਲਾਂ ਸਥੂਲ ਜਗਤ ਵਿਚ ਸੰਸਾਰਕ ਲੋਭ ਲਾਲਚ ਤੇ ਕਾਮਨਾਵਾਂ ਰੁਕਾਵਟ ਬਣਦੀਆਂ ਹਨ—ਫਿਰ ਸੂਖਮ ਸ਼ੁੱਧ ਜਗਤ ਵਿਚ ਸ਼ੁੱਧ ਵਿਕਲਪ ਵੀ ਓਵੇਂ ਹੀ ਰੁਕਾਵਟ ਬਣਦੇ ਹਨ। ਸੰਕਲਪ-ਵਿਕਲਪ ਭਾਵੇਂ ਅਸ਼ੁੱਧ ਹੋਣ ਤੇ ਭਾਵੇਂ ਸ਼ੁੱਧ ਇਨ੍ਹਾਂ ਦੀ ਸਮਾਪਤੀ ਸਾਧਕ ਲਈ ਜ਼ਰੂਰੀ ਹੁੰਦੀ ਹੈ। ਏਸੇ ਤਰ੍ਹਾਂ ਪਹਿਲਾਂ ਗਿਆਨ ਚੇਤਨਾ ਨਾਲ ਅਗਿਆਨ ਨੂੰ ਖ਼ਤਮ ਕਰਨਾ ਜ਼ਰੂਰੀ ਹੁੰਦਾ ਹੈ। ਫਿਰ ਗਿਆਨ ਦੇ ਖੇਤਰ ਵਿਚ ਪਹੁੰਚ ਕੇ ਉਸ ਤੋਂ ਅਗਾਂਹ ਉਸ ਗਿਆਨ ਦੇ ਖੇਤਰ ਨੂੰ ਵੀ ਤਿਆਗ ਕੇ ਗਿਆਨਾਤੀਤ ਅਵਸਥਾ ਵਿਚ ਜਾਣਾ ਹੁੰਦਾ ਹੈ। ਏਸੇ ਤਰ੍ਹਾਂ ਸੁਖ-ਦੁਖ ਦੋਹਾਂ ਤੋਂ ਅਤੀਤ ਅਤੇ ਆਨੰਦ ਤੋਂ ਵੀ ਪਰੇ ਆਨੰਦਾਤੀਤ ਅਵਸਥਾ ਵਿਚ ਪਹੁੰਚਣਾ ਹੀ ਸਾਧਕ ਦੀ ਸਫਲ ਯਾਤ੍ਰਾ ਹੈ। ਸਾਧਕ ਲਈ ਹਰ ਸ਼ੁੰਨ ਦੀ ਪ੍ਰਾਪਤੀ ਪਹਿਲਾਂ ਯਾਤ੍ਰਾ ਦੀ ਸਫਲਤਾ ਦੀ ਨਿਸ਼ਾਨੀ ਹੁੰਦੀ ਹੈ, ਫਿਰ ਉਸ ਸੁੰਨ ਦੀ ਪਕੜ ਉਸ ਦੇ ਅਟਕਣ ਦਾ ਕਾਰਨ ਵੀ। ਇਸ ਕਰਕੇ ਸਾਧਕ ਲਈ ਹਰ 'ਸੁੰਨ' ਤਕ ਦੀਆਂ ਪ੍ਰਾਪਤੀਆਂ ਨੂੰ ਉਸੇ ਸੁੰਨ ਵਿਚ ਅਰਪਣ ਕਰਕੇ ਅਗਾਂਹ ਜਾਣਾ ਜ਼ਰੂਰੀ ਬਣ ਜਾਂਦਾ ਹੈ। ਪਹਿਲਾਂ ਸਥੂਲ ਦੀ ਚਿੱਤ ਸ਼ੁੱਧੀ ਕਰਕੇ ਜਦੋਂ ਸਾਧਕ ਅਗਾਂਹ ਵਧਦਾ ਹੈ ਤਾਂ 'ਨਿਰੋਧਿਕਾ' ਇਕ ਜ਼ਬਰਦਸਤ ਰੁਕਾਵਟ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ। ਇਸ ਸਾਰੀ ਯਾਤ੍ਰਾ ਵਿਚ 'ਨਿਰੋਧਿਕਾ' ਦਾ ਨਾਕਾ ਹੀ ਸਭ ਤੋਂ ਸਖ਼ਤ ਨਾਕਾ ਹੈ। ਨਿਰੋਧਿਕਾ ਜਾਂ ਨਿਰੋਧਿਨੀ ਦਾ ਅਰਥ ਹੀ 'ਰੁਕਾਵਟ' ਜਾਂ 'ਰੋਧ' ਹੈ। ਇਸ ਨਾਕੇ ਤੋਂ ਸਥੂਲ ਜਗਤ ਤੇ ਜਗਤਪਤੀਆਂ, ਬ੍ਰਹਮਾ ਵਿਸ਼ਨੂ ਆਦਿ ਨੂੰ ਵੀ ਸੌਖਿਆਂ ਹੀ ਅਗਾਂਹ ਜਾਣ ਦੀ ਇਜਾਜ਼ਤ ਨਹੀਂ ਮਿਲਦੀ। ਏਥੇ ਭਰਪੂਰ ਮੇਹਨਤ ਅਤੇ ਉਪਰੋਂ ਗੁਰੂ ਪਾਦੁਕਾ ਦੀ ਕ੍ਰਿਪਾ ਭਰੀ ਹਾਮੀ ਦਾ ਹੁੰਗਾਰਾ ਮਿਲਣ ਤੇ ਹੀ ਇਹ ਅਗਾਂਹ ਜਾ ਸਕਦੇ ਹਨ। ਕਾਰਨ ਇਹ ਹੈ ਕਿ ਜੇ ਇਕ ਵਾਰੀ ਇਹ ਜਗਤਪਤੀ ਨਿਰੋਧਿਨੀ ਦਾ ਨਾਕਾ ਪਾਰ ਕਰ ਜਾਣ ਤਾਂ ਮੁੜ ਕੇ ਜਗਤਪਤੀ ਦਾ ਕਾਰਜ ਨਹੀਂ ਕਰ ਸਕਦੇ, ਉਨ੍ਹਾਂ ਦਾ ਮੁਕਤ ਦਵਾਰ ਖੁੱਲ੍ਹ ਜਾਂਦਾ ਹੈ।

ਇਸ ਖੰਡ ਵਿਚ ਮੇਹਨਤ ਜਦੋਂ ਰੂਪਮਾਨ ਹੁੰਦੀ ਹੈ ਤਾਂ ਅਨੂਪਮ ਘਾੜਤਾਂ ਦ੍ਰਿਸ਼ਟੀਗੋਚਰ ਹੁੰਦੀਆਂ ਨੇ। ਇਹ ਘਾੜਤਾਂ ਅਨੂਪ ਜਾਂ ਅਨੂਪਮ ਇਸ ਲਈ ਕਹੀਆਂ ਗਈਆਂ ਨੇ ਕਿ ਇਨ੍ਹਾਂ ਦੀ ਤੁਲਨਾ ਪਿੱਛੇ ਰਹਿ ਗਏ ਜਗਤ ਦੀ ਕਿਸੇ ਵੀ ਰਚਨਾ ਜਾਂ ਘਾੜਤ ਨਾਲ ਨਹੀਂ ਹੋ ਸਕਦੀ। ਇਹ ਉਪਮਾ ਜਾਂ ਤੁਲਨਾ ਤੋਂ ਅਤੀਤ ਹਨ, ਅਕਥ ਹਨ, ਇਨ੍ਹਾਂ ਦਾ ਵਰਨਣ ਨਹੀਂ ਹੋ ਸਕਦਾ। ਜੇ ਕੋਈ ਵਰਨਣ ਕਰਨਾ ਚਾਹੇ ਤਾਂ ਉਸ ਨੂੰ ਇਸ ਕੋਸ਼ਿਸ਼ ਦੀ ਅਸਫਲਤਾ ਦਾ ਪਛਤਾਵਾ ਹੀ ਹੋਵੇਗਾ।

ਓਥੇ ਸੁਰਤਿ, ਮਤਿ, ਮਨ ਤੇ ਬੁੱਧਿ ਦੀ ਨਵੇਂ ਸਿਰੇ ਓਥੋਂ ਦੀ ਮਰਯਾਦਾ ਅਨੁਸਾਰ ਘਾੜਤ ਹੁੰਦੀ ਹੈ। ਓਥੇ ਉਸ ਪਿਛਲੀ ਸਾਰੀ ਸਾਧਨਾ ਤੇ ਪ੍ਰਾਪਤੀਆਂ ਦਾ ਵੀ ਅਰਪਨ ਕਰਨਾ ਪੈਂਦਾ ਹੈ ਜੋ ਸਥੂਲ ਜਗਤ ਦੇ ਸੰਸਕਾਰਾਂ ਨਾਲ ਜੁੜੀਆਂ ਹੁੰਦੀਆਂ ਨੇ। ਹੋਰ ਤਾਂ ਹੋਰ ਏਥੋਂ ਦੇਵਤੇ ਅਤੇ ਸਿੱਧ ਪੁਰਸ਼ ਵੀ ਆਪਣੀ ਪਿਛਲੀ ਸੁਧ ਬੁਧ ਤੇ ਮਤ ਨਾਲ ਅਗਾਂਹ ਨਹੀਂ ਜਾ ਸਕਦੇ। ਸਭਨਾਂ ਨੂੰ ਹੀ ਇਸ 'ਸੁੰਨ' ਵਿਚ ਪਿਛਲੀ ਕਮਾਈ ਅਰਪਤ ਕਰਨੀ ਪੈਂਦੀ ਹੈ ਤੇ ਓਥੋਂ ਦੀ ਨਵੀਂ ਘਾੜਤ ਉਸ ਖੇਤਰ ਵਿਚ ਨਵੇਂ ਸਿਰੇ ਹੁੰਦੀ ਹੈ।

## ਕਰਮ ਖੰਡ—ਨਾਦਾਂਤ ਭੂਮੀ ਦਾ ਤੀਜਾ ਸ਼ੁੰਨ

ਚੌਥੇ ਕਰਮ ਖੰਡ ਵਾਲੀ ਪੌੜੀ ਵਿਚ ਪਿੱਛੇ ਰਹਿ ਗਏ ਸਰਮ ਖੰਡ ਦਾ ਕੋਈ ਅੰਸ਼ ਜਾਂ ਬਾਣੀ ਦੀ ਪੰਕਤੀ ਪਹਿਲਿਆਂ ਤਿੰਨਾਂ ਖੰਡਾਂ ਵਾਂਗ ਵੇਖਣ ਵਿਚ ਨਹੀਂ ਆਉਂਦੀ। ਇਸ ਦਾ ਕਾਰਨ ਹੈ 'ਅਰਪਨ'। ਜਿਸ ਦਾ ਜ਼ਿਕਰ ਅਸੀਂ ਸਰਮ ਖੰਡ ਵਾਲੀ ਪੌੜੀ ਨੂੰ ਸਮਝਣ ਸਮੇਂ ਕਰ ਆਏ ਹਾਂ। ਏਥੋਂ ਅਗਾਂਹ ਦੀ ਯਾਤ੍ਰਾ ਕੇਵਲ ਸਾਹਮਣੇ ਤੇ ਉਪਰ ਵੱਲ ਵੇਖਣ ਅਤੇ ਕਰਮ ਦੀ ਯਾਤ੍ਰਾ ਹੈ :

"ਕਰਮ ਖੰਡ ਕੀ ਬਾਣੀ ਜੋਰੁ।
ਤਿਥੈ ਹੋਰ ਨ ਕੋਈ ਹੋਰੁ।
ਤਿਥੈ ਜੋਧ ਮਹਾ ਬਲ ਸੂਰ।
ਤਿਨ ਮਹਿ ਰਾਮੁ ਰਹਿਆ ਭਰਪੂਰ।
ਤਿਥੈ ਸੀਤੋ ਸੀਤਾ ਮਹਿਮਾ ਮਾਹਿ।
ਤਾਕੇ ਰੂਪ ਨ ਕਥਨੇ ਜਾਹਿ।
ਨਾ ਉਹਿ ਮਰਹਿ ਨਾ ਠਾਗੇ ਜਾਹਿ।
ਜਿਨ ਕੈ ਰਾਮ ਵਸੈ ਮਨ ਮਾਹਿ
ਤਿਥੈ ਭਗਤ ਵਸਹਿ ਕੇ ਲੋਅ।
ਕਰਹਿ ਅਨੰਦੁ ਸਚਾ ਮਨਿ ਸੋਇ।..."

ਕਰਮ ਖੰਡ ਦਾ ਵਰਨਣ ਏਥੋਂ ਤਕ ਹੀ ਹੈ। ਇਸ ਤੋਂ ਬਾਅਦ ਸੱਚ ਖੰਡ ਦੀ ਬਾਣੀ ਹੈ। ਉਂਜ ਕਰਮ ਖੰਡ ਤੇ ਸੱਚ ਖੰਡ—ਦੋਹਾਂ ਖੰਡਾਂ ਦਾ ਵਰਨਣ ਇਕੋ ਪੌੜੀ ਵਿਚ ਕੀਤਾ ਗਿਆ ਹੈ। ਇਸ ਦਾ ਵੀ ਵਿਸ਼ੇਸ਼ ਕਾਰਨ ਹੈ। ਪਹਿਲੇ ਤਿੰਨਾਂ ਖੰਡਾਂ ਵਿਚ ਪਿਛਲੇ ਸੰਸਕਾਰਾਂ ਦਾ ਪ੍ਰਭਾਵ ਕੁਝ ਨਾ ਕੁਝ ਬਣਿਆ ਰਹਿੰਦਾ ਹੈ—ਇਸ ਲਈ ਉਨ੍ਹਾਂ ਦਾ ਵਰਨਣ ਵੀ ਵੱਖਰਾ ਵੱਖਰਾ ਕੀਤਾ ਗਿਆ ਹੈ। ਚੌਥਾ ਖੰਡ ਗੂਹੜੀ ਸਮਾਧੀ ਦਾ ਖੰਡ ਹੈ ਤੇ ਨਿਰੋਧਨੀ ਭੂਮੀ ਵਿਚ ਪਿਛਲੀਆਂ ਸਾਰੀਆਂ ਪ੍ਰਾਪਤੀਆਂ ਦਾ ਅਰਪਨ ਹੋ ਚੁਕਦਾ ਹੈ। ਅੱਗੋਂ ਚੌਥਾਂ ਤੇ ਪੰਜਵਾਂ ਖੰਡ ਜਿਵੇਂ ਆਪਸ ਵਿਚ ਮਿਲੇ ਜੁਲੇ ਤੇ ਇਕਮਿਕ ਹਨ ਓਵੇਂ ਹੀ ਤੀਜਾ, ਚੌਥਾ ਤੇ ਪੰਜਵਾਂ ਸੁੰਨ ਵੀ ਇਕ ਦੂਜੇ ਵਿਚ ਮਿਲੇ ਜੁਲੇ ਤੇ ਇਕ ਦੂਜੇ ਨਾਲ ਇਕਮਿਕ ਹਨ।

ਕਰਮ ਦਾ ਅਰਥ ਏਥੇ ਹੋਰ ਜ਼ੋਰਦਾਰ ਉੱਦਮ ਹੈ। 'ਤਿਥੈ ਹੋਰ ਨ ਕੋਈ ਹੋਰ' ਦਾ ਭਾਵ ਹੈ ਕਿ ਓਥੇ ਸਾਧਕ ਰਾਮ ਨਾਲ ਇਕਮਿਕ ਹੈ। ਨਾ ਕੋਈ ਪਿਛਲਾ ਸੰਸਕਾਰ ਹੈ, ਨਾ ਕੋਈ ਬ੍ਰਿਤੀ। ਉੱਦਮ ਤੇ ਜਤਨ ਏਥੇ ਆਪਣਾ ਹੀ ਹੈ। ਏਥੋਂ ਦੀ ਬਾਣੀ (ਨਾਦ) ਪੂਰੇ ਜ਼ੋਰ ਵਿਚ ਹੈ ਕਿਉਂਕਿ ਇਹ ਨਾਦ ਦੇ ਲੈਯ ਦੀ ਭੂਮੀ ਹੈ। ਉਪਰੋਂ ਮੇਹਰ ਦੀ ਦਾਤ ਪਿਛਲੇ ਬਿੰਦੂ ਤੇ ਨਿਰੋਧਿਨੀ ਦੇ ਪੜਾਵਾਂ ਉਪਰ ਮਿਲ ਚੁੱਕੀ ਹੈ ਤੇ ਉਸ ਦੀ ਵਰਖਾ ਆਪਣੇ ਨਿਜ ਦੇ ਕਰਮ ਅਨੁਸਾਰ ਹੁੰਦੀ ਹੀ ਰਹੇਗੀ। ਮੇਹਰਾਂ ਵਾਲੇ ਨਾਲ ਤਾਂ ਏਥੇ ਏਕਤਾ ਦਾ ਝਲਕਾਰਾ ਹੈ। ਨੌਂ ਦਰਵਾਜੇ ਪਾਰ ਹੋ ਚੁੱਕੇ ਨੇ ਤੇ ਸਾਧਕ ਦੀ ਦਸਵੇਂ ਦਵਾਰ ਉਪਰ ਦਸਤਕ ਹੈ। ਸ਼ਬਦ ਦੀ

ਯਾਤ੍ਰਾ ਵੀ ਏਥੇ ਆਪਣੇ ਅੰਤਿਮ ਚਰਨ ਵਿਚ ਹੈ। ਸਾਹਮਣੇ ਹੋਰ ਕੋਈ ਨਹੀਂ, ਸ਼ਬਦ-ਬ੍ਰਹਮ ਆਪ ਹੀ ਆਪਣੀ ਮਹਿਮਾ ਨਾਲ ਸੁਭਾਇਮਾਨ ਹੈ।

ਨਿਰੋਧਿਨੀ ਭੂਮੀ ਅਤੇ ਨਾਦਾਂਤ ਭੂਮੀ ਦੇ ਸੁੰਨਾਂ ਵਿਚਕਾਰ ਇਕ ਪੜਾਓ ਨਾਦ ਦਾ ਆਉਂਦਾ ਹੈ, ਜੋ ਸੁੰਨ ਨਹੀਂ। ਨਾਦ ਓਥੋਂ ਪਰਗਟ ਹੁੰਦਾ ਹੈ। ਜੋ ਇੜਾ ਪਿੰਗਲਾ ਰਾਹੀਂ ਸਥੂਲ ਜਗਤ ਵਿਚ ਵਿਆਪਦਾ ਹੈ ਅਤੇ ਸੁਖਮਨਾ ਰਾਹੀਂ ਮੁੜ ਨਾਦਾਂਤ ਭੂਮੀ ਵਿਚ ਪਹੁੰਚ ਕੇ ਲੀਣ ਹੋ ਜਾਂਦਾ ਹੈ। ਪਰ ਇਸ ਦੀ ਅਣੂ ਗੂੰਜ ਬਹੁਤ ਉਪਰ ਤਕ ਬਣੀ ਰਹਿੰਦੀ ਹੈ। ਉਂਜ ਨਾਦਾਂਤ ਦੀ ਹੱਦ ਬ੍ਰਹਮ ਰੰਧਰ ਦੇ ਉਸ ਬ੍ਰਹਮ ਬਿਲ ਤਕ ਹੈ, ਜੋ ਸੁਖਮਨਾ ਦਾ ਦਵਾਰ ਹੈ। ਸੁਖਮਨਾ ਜੋ ਬ੍ਰਹਮ ਨਾੜੀ ਹੈ ਤੇ ਹੇਠੋਂ ਮੂਲਾਧਾਰ ਵਿਚੋਂ ਜਿਸ ਦਾ ਮੁਖ ਉਸ ਵੇਲੇ ਖੁੱਲ੍ਹਦਾ ਹੈ ਜਦੋਂ ਸਾਧਕ ਜਤਨ ਨਾਲ ਸੂਰਜ ਤੇ ਚੰਦਰ ਸੁਰ ਨੂੰ ਜਾਂ ਪਿੰਗਲਾ ਤੇ ਇੜਾ ਅੰਦਰ ਪ੍ਰਾਣ ਅਪਾਨ ਦੇ ਚੌਵੀ ਘੰਟਿਆਂ ਵਿਚ ਇੱਕੀ ਹਜ਼ਾਰ ਛੇ ਸੌ ਵਾਰੀ ਆਵਾਗਾਉਣ ਨੂੰ ਰੋਕ ਕੇ ਸੁਖਮਨਾ ਵਿਚ ਮਿਲਾ ਦੇਂਦਾ ਹੈ। ਓਥੋਂ ਹੀ ਨਾਦ ਨੌਂ ਪ੍ਰਕਾਰ ਦੀਆਂ ਧੁਨਾਂ ਗੁੰਜਾਉਂਦਾ ਛਿਆਂ ਚੱਕਰਾਂ ਨੂੰ ਖੋਲ੍ਹਦਾ ਪੰਜ ਸਥੂਲ ਭੂਤਾਂ ਤੇ ਛੇਵੇਂ ਚਿੱਤ ਨੂੰ ਸ਼ੁੱਧ ਕਰਦਾ ਸੂਖਮ ਤੋਂ ਸੂਖਮ ਹੁੰਦਾ ਨਾਦਾਂਤ ਭੂਮੀ ਦੇ ਬ੍ਰਹਮ ਬਿਲ ਤਕ ਪਹੁੰਚ ਜਾਂਦਾ ਹੈ। ਜੀਵ ਆਪਣੀ ਇਸ ਸੁਖਮਨਾ ਯਾਤ੍ਰਾ ਵਿਚ ਆਪਣੇ ਸ੍ਵਰੂਪ ਨੂੰ ਪਛਾਣਦਾ ਇਸ ਭੂਮੀ ਤੇ ਆ ਪਹੁੰਚਦਾ ਹੈ। ਏਥੇ ਹੀ ਬ੍ਰਹਮ ਰੰਧਰ ਹੈ, ਜਿਸਨੂੰ ਦਸਮ ਦਵਾਰ ਕਿਹਾ ਜਾਂਦਾ ਹੈ। ਇਹ ਉਹ ਭੂਮੀ ਹੈ ਜਿੱਥੇ ਪਰਮੇਸ਼ਵਰ ਦੀ ਮੰਜ਼ਿਲ ਵੱਲ ਚਲੇ ਵਡੇ ਬਲਵਾਨ ਯੋਧੇ ਤੇ ਸੂਰਬੀਰ ਹੀ ਪਹੁੰਚ ਸਕਦੇ ਨੇ। ਏਥੇ ਹੀ ਉਹ ਪਰਮੇਸ਼ਵਰ (ਰਾਮ) ਨੂੰ ਆਪਣੇ ਅੰਦਰ ਨਾਦ ਰੂਪ ਵਿਚ ਬੋਲਦਿਆਂ ਮਹਿਸੂਸ ਕਰ ਸਕਦੇ ਨੇ। ਏਹੋ ਹੀ ਉਹ ਸਥਾਨ ਹੈ, ਜਿੱਥੇ ਸੀਤੋ ਸੀਤਾ ਆਪਣੀ ਸੰਪੂਰਨ ਮਹਿਮਾ ਵਿਚ ਏਕਾਕਾਰ ਨੇ। ਏਹੋ ਹੀ ਤਿੰਨਾਂ ਮੰਡਲਾਂ ਵਿਚੋਂ ਉਪਰਲਾ ਪਹਿਲਾ ਸਤੋ ਮੰਡਲ ਹੈ।

## ਸੀਤੋ ਸੀਤਾ

ਸੀਤੋ ਸੀਤਾ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਇਕ ਤਗੜੀ ਕਸਰਤ ਚਲ ਰਹੀ ਹੈ, ਪਰ ਆਗਮ ਸੀਤੋ ਸੀਤਾ ਦੀ ਸਪਸ਼ਟ ਪਛਾਣ ਕਰਵਾਉਂਦਾ ਹੈ। ਅਸਲ ਵਿਚ ਇਹ ਸੀਤੋ ਸੀਤਾ ਸ਼ਬਦ ਹੀ ਆਗਮ ਦਾ ਹੈ ਤੇ ਜਪੁਜੀ ਸਾਹਿਬ ਦਾ ਵਿਸ਼ਯ ਵੀ ਆਗਮ ਦਾ ਹੀ ਵਿਸ਼ਯ ਹੈ। ਤੰਤ੍ਰਾਲੋਕ ਦੇ ਛੇਵੇਂ ਆਹਨਿਕ ਅਤੇ ੮੪ਵੇਂ ਸ਼ਲੋਕ ਵਿਚ ਸੀਤੋ ਸੀਤਾ ਦਾ ਭਰਪੂਰ ਵਰਨਣ ਹੈ :

"ਸਿਤਾਸਿਤੌ ਦੀਰਘਹ੍ਰਸਵੌ ਧਰਮਾਧਰਮੌ ਦਿਨਖ਼ਸ਼ਪੇ।
ਖ਼ਸ਼ੀਯੇਤੇ ਯਦੀ ਤੱਦੀਖ਼ਸ਼ਾ ਵਯਾਪ੍ਤਯਾ
ਧਯਾਨੇਨ ਯੋਗਤਹ॥"

ਇਸ ਸ਼ਲੋਕ ਦੀ ਵਿਆਖਿਆ ਸ੍ਰੀ ਵ੍ਰਜਵੱਲਭ ਦ੍ਵਿੱਵੇਦੀ ਨੇ 'ਵਿਗਿਆਨ ਭੈਰਵ' ਦੇ ਟੀਕੇ ਵਿਚ ਇੰਜ ਕੀਤੀ ਹੈ :

"ਸਿਤ ਅਤੇ ਅਸਿਤ ਸ਼ਬਦ ਤੋਂ ਏਥੇ ਸ਼ੁਕਲ (ਸਫੇਦ) ਦਿਨ ਅਤੇ ਕ੍ਰਿਸ਼ਣ (ਕਾਲੀ)

ਰਾਤ ਨੂੰ ਲਿਆ ਗਿਆ ਹੈ। ਪ੍ਰਕਾਸ਼ ਦਾ ਵਿਕਾਸ ਹੋਣ ਤੇ ਦਿਨ ਨੂੰ ਦੀਰਘ ਅਤੇ ਪ੍ਰਕਾਸ਼ ਦਾ ਸੰਕੋਚ ਹੋਣ ਤੇ ਰਾਤ ਨੂੰ ਹ੍ਰਸ੍ਵ ਅਰਥਾਤ ਛੋਟੀ ਮੰਨਿਆ ਗਿਆ ਹੈ। ਵੇਦੋਕਤ ਵਿਧੀਆਂ ਦਾ ਵਿਸਥਾਰ ਦਿਨ ਵਿਚ ਹੀ ਹੁੰਦਾ ਹੈ, ਸੋ ਦਿਨ ਨੂੰ ਧਰਮ ਅਤੇ ਰਾਤ ਨੂੰ ਵੇਦੋਕਤ ਵਿਧੀਆਂ ਕਰਨ ਦਾ ਅਧਿਕਾਰ ਨਾ ਰਹਿਣ ਕਰਕੇ (ਰਾਤ ਨੂੰ) ਅਧਰਮ ਆਖਿਆ ਗਿਆ ਹੈ। ਸੂਰਜ ਨੂੰ ਹੀ ਤ੍ਰਯੀ (ਵੇਦ) ਦਾ ਸ਼ਰੀਰ ਮੰਨਿਆ ਗਿਆ ਹੈ, ਚੰਦ੍ਰ ਨੂੰ ਨਹੀਂ। ਇਸ ਤਰ੍ਹਾਂ ਪ੍ਰਾਣ (ਸੂਰਜ) ਅਤੇ ਅਪਾਨ (ਚੰਦ੍ਰਮਾ) ਰੂਪੀ ਇਹ ਦਿਨ ਤੇ ਰਾਤ ਜਦੋਂ ਕੁੰਭਕ ਅਵਸਥਾ ਵਿਚ ਸ਼ਾਂਤ ਹੋ ਜਾਂਦੇ ਨੇ, ਨਿਰਵਿਕਲਪਾਤਮਕ ਪਰਾ ਸੰਵਿਤ੍ (ਪਰਮ ਚੈਤਨਯ) ਦੇ ਰੂਪ ਵਿਚ ਭਾਸਣ ਲਗਦੇ ਨੇ, ਉਸ ਵੇਲੇ ਹੀ ਗਿਆਨ, ਯੋਗ ਅਤੇ ਕ੍ਰਿਯਾਤਮਕਤਾ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਏਸੇ ਨੂੰ ਦੀਖ਼ਸ਼ਾ ਆਖਿਆ ਜਾਂਦਾ ਹੈ। ਕੁੰਭਕ ਅਵਸਥਾ ਵਿਚ (ਜਦੋਂ 'ਪਿੰਗਲਾ' ਤੇ 'ਇੜਾ ਨਾੜੀਆਂ' ਵਿਚ ਪ੍ਰਾਣ ਤੇ ਅਪਾਨ ਦੀ ਗਤੀ ਰੁਕ ਕੇ ਪ੍ਰਾਣ (ਪਵਨ) ਠਹਿਰ ਜਾਂਦਾ ਹੈ, ਉਸ ਅਵਸਥਾ ਨੂੰ ਕੁੰਭਕ ਆਖਦੇ ਨੇ।) ਜਦੋਂ ਪ੍ਰਾਣ ਤੇ ਅਪਾਨ ਛੀਣ (ਕਮਜ਼ੋਰ) ਪੈ ਜਾਂਦੇ ਨੇ, ਓਦੋਂ ਹੀ ਯੋਗੀ ਦੀਖ਼ਸ਼ਾ ਦਾ (ਮਹਾ ਗਿਆਨ ਦਾ) ਅਧਿਕਾਰੀ ਹੁੰਦਾ ਹੈ।"

ਪ੍ਰਾਣ ਸੂਰਜ ਅਤੇ ਅਪਾਨ ਚੰਦ੍ਰਮਾ ਦਾ ਆਪਸ ਵਿਚ ਮਿਲਣਾ ਹੀ ਸਿਤ-ਅਸਿਤ ਦਾ ਮਿਲਾਪ ਹੈ ਤੇ ਉਸ ਮਿਲਾਪ ਤੋਂ ਬਾਅਦ ਸਾਧਕ ਜੋਗੀ ਦੀ ਜੋ ਅਨੰਦਮਈ ਅਵਸਥਾ ਹੁੰਦੀ ਹੈ—ਉਸ ਦਾ ਕਥਨ ਨਹੀਂ ਹੋ ਸਕਦਾ। ਜੋ ਸਾਧਕ ਜੋਗੀ ਉਸ ਅਵਸਥਾ ਵਿਚ ਪੁੱਜ ਜਾਂਦਾ ਹੈ, ਉਹ ਫਿਰ ਜਨਮ ਮਰਨ ਤੋਂ ਛੁੱਟ ਜਾਂਦਾ ਹੈ।

ਤੰਤ੍ਰਾਲੋਕ ਵਿਚ ਹੀ ਇਸ ਤੋਂ ਅਗਲਾ ਸ਼ਲੋਕ ਹੈ—

"ਸਿਤਾਸਿਤੌ ਚ ਯੌ ਪਖਸ਼ੌ ਦੀਰਘ ਹ੍ਰਸਵੌ ਚ ਕੀਰਤੀਤੌ॥
ਧਰਮਾਧਰਮ ਮਯੌ ਪਾਸ਼ੌ ਮਹਾ ਘੋਰੌ ਭਯਾਨਕੌ॥
ਦ੍ਵਯੋਰਯਤ੍ਰ ਭਵੇੱਛੇਦਹ ਖ਼ਸ਼ਯੇਨਮਾਯਾ ਤੁ ਯੋਗਿਨੀ॥
ਖ਼ਸ਼ਯੋ ਸ਼ੁੰਨਯੰ ਪਰੰ ਗੇਯੇਯੰ ਦੀਖ਼ਸ਼ਾ ਹਯੇਸ਼ਾ ਪ੍ਰਕੀਰਤਿਤਾ॥"

ਇਸ ਦੀ ਵਿਆਖਿਆ ਕਰਦਿਆਂ ਸ੍ਰੀ ਪਰਮ ਹੰਸ ਮਿਸ਼੍ਰ ਜੀ ਨੇ ਤੰਤ੍ਰਾਲੋਕ ਦੇ ਟੀਕੇ ਵਿਚ ਦੱਸਿਆ ਹੈ—"ਸ਼ੁਭ ਅਸ਼ੁਭ ਰੂਪ ਦ੍ਵੰਦਾਤਮਕ ਵਿਕਲਪ ਬੜੇ ਭਿਆਨਕ ਹੁੰਦੇ ਨੇ। ਇਨ੍ਹਾਂ ਦੇ ਨਸ਼ਟ ਹੋਣ ਤੇ ਹੀ ਮਾਯਾ ਦਾ ਪ੍ਰਭਾਵ ਮਿਟਦਾ ਹੈ। ਨਿਰਵਿਕਲਪਕ, ਸ਼ੁੰਨਯ ਰੂਪ ਪਰਮਾਤਮਾ ਦਾ ਗਿਆਨ ਹੁੰਦਾ ਹੈ। ਏਹੋ ਹੀ ਦੀਖ਼ਸ਼ਾ ਹੈ। ਜਦੋਂ ਤਕ ਰਾਜਸ ਤਾਮਸ ਦਾ ਖ਼ਾਤਮਾ ਨਹੀਂ ਹੋਵੇਗਾ ਅਤੇ ਸਾਤਵਿਕਤਾ ਦਾ ਅਹੰਕਾਰ ਨਹੀਂ ਮਿਟੇਗਾ ਓਦੋਂ ਤਕ ਦੀਖ਼ਸ਼ਾ ਦਾ ਕੋਈ ਫਲ ਨਹੀਂ ਹੋ ਸਕਦਾ। ਸ਼ਾਸਤਰ ਪੜ੍ਹਨ ਨਾਲ ਮੁਕਤੀ ਨਹੀਂ ਮਿਲਦੀ। ਬ੍ਰਹਮਵਿਦ ਦੀ ਦੀਖ਼ਸ਼ਾ ਤਾਂ ਮੋਖ਼ਸ਼ ਪ੍ਰਦਾਨ ਕਰਨ ਵਾਲੀ ਦੀਖ਼ਸ਼ਾ ਹੀ ਏ।"

(ਤੰਤ੍ਰਾਲੋਕ-ਆਹਨਿਕ ੬, ਸ਼ਲੋਕ ੭੪-੭੫)

ਸਾਧਨਾ ਦੇ ਇਸ ਪੜਾਓ ਦਾ ਸਟੀਕ ਵਰਨਣ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਅਤੇ ਭਗਤ ਬੇਣੀ ਜੀ ਦੀ ਬਾਣੀ ਵਿਚ ਮਿਲਦਾ ਹੈ—

"ਇੜਾ ਪਿੰਗੁਲਾ ਅਉਰ ਸੁਖਮਨਾ

ਪਾਉਨੇ ਬੰਧਿ ਰਹਾਉਗੋ ।
ਚੰਦ ਸੂਰਜੁ ਦੁਇ ਸਮ ਕਰ ਰਾਖਉਂ
ਬ੍ਰਹਮ ਜੋਤਿ ਮਿਲਿ ਜਾਉਗੋ ।"

(ਰਾਮਕਲੀ, ਬਾਣੀ ਭਗਤ ਨਾਮਦਿਓ ਜੀ ਕੀ, ਪੰਨਾ ੯੭੩)

ਅਤੇ ਭਗਤ ਬੇਣੀ ਜੀ ਦੀ ਬਾਣੀ ਹੈ—

"ਇੜਾ ਪਿੰਗੁਲਾ ਅਉਰ ਸੁਖਮਨਾ
ਤੀਨਿ ਬਸਹਿ ਇਕ ਠਾਈ ।
ਬੇਣੀ ਸੰਗਮੁ ਤਹ ਪਿਰਾਗੁ1 ਮਨੁ
ਮਜਨੁ2 ਕਰੇ ਤਿਥਾਈ ।
ਸੰਤਹੁ ਤਹਾ ਨਿਰੰਜਨ ਰਾਮੁ ਹੈ
ਗੁਰਗਮ3 ਚੀਨੈ ਬਿਰਲਾ ਕੋਇ ।
ਤਹਾਂ ਨਿਰੰਜਨ ਰਮਈਆ ਹੋਇ ।
ਦੇਵ ਸਥਾਨੈ ਕਿਆ ਨੀਸਾਣੀ ।
ਤਹ ਬਾਜੇ ਸਬਦ ਅਨਾਹਤ4 ਬਾਣੀ
ਤਹ ਚੰਦੁ ਨ ਸੂਰਜੁ ਪਉਣ ਨ ਪਾਣੀ ।
ਸਾਖੀ ਜਾਗੀ ਗੁਰਮੁਖਿ ਜਾਣੀ5 ।
ਉਪਜੈ ਗਿਆਨੁ ਦੁਰਮਤਿ ਛੀਜੈ ।
ਅੰਮ੍ਰਿਤ ਰਸਿ ਗਗਨੰਤਰਿ6 ਭੀਜੈ ।
ਏਸ ਕਲਾ ਜੋ ਜਾਣੈ ਭੇਉ ।
ਭੇਟੈ ਤਾਸੁ ਪਰਮ ਗੁਰਦੇਉ ।7
ਦਸਮ ਦੁਆਰਾ ਅਗਮ ਅਪਾਰਾ
ਪਰਮ ਪੁਰਖ ਕੀ ਘਾਟੀ8
ਉਪਰਿ ਹਾਟੁ9 ਹਾਟ ਪਰਿ ਆਲਾ10
ਆਲੇ ਭੀਤਰ ਥਾਤੀ ।11
ਜਾਗਤੁ ਰਹੈ ਸੁ ਕਬਹੁ ਨ ਸੋਵੈ ॥
ਤਿਨਿ ਤਿਲੋਕ ਸਮਾਧਿ ਪਿਲੋਵੈ ॥
ਬੀਜ ਮੰਤ੍ਰ ਲੈ ਹਿਰਦੈ ਰਹੈ ॥
ਮਨੂਆ ਉਲਟਿ ਸੁੰਨ12 ਮਹਿ ਗਹੈ ।
ਜਾਗਤੁ ਰਹੈ ਨ ਅਲੀਆ13 ਭਾਖੈ ।
ਪਾਚਉ ਇੰਦ੍ਰੀ ਬਸ ਕਰਿ ਰਾਖੈ ।
ਗੁਰ ਕੀ ਸਾਖੀ14 ਰਾਖੈ ਚੀਤਿ
ਮਨੁ ਤਨੁ ਅਰਪੈ ਕ੍ਰਿਸ਼ਨ ਪ੍ਰੀਤਿ ।

ਕਰ ਪਲਵ15 ਸਾਖਾ ਬੀਚਾਰੇ ।
ਅਪਨਾ ਜਨਮ ਨ ਜੂਐ ਹਾਰੇ ।
ਅਸੁਰ16 ਨਦੀ ਕਾ ਬੰਧੈ ਮੂਲੁ ।
ਪਛਮਿ ਫੇਰਿ ਚੜਾਵੈ ਸੂਰੁ ।
ਅਜਰੁ ਜਰੈ ਸੁ ਨਿਝਰੁ17 ਝਰੈ ।
ਜਗੰਨਾਥ ਸਿਉ ਗੋਸਟਿ ਕਰੈ ।
ਚਉਮੁਖ ਦੀਵਾ ਜੋਤਿ ਦੁਆਰ ।18
ਪਲੂ19 ਅਨਤ ਮੂਲੁ ਬਿਚਕਾਰਿ ।
ਸਰਬ ਕਲਾ ਲੇ ਆਪੇ ਰਹੈ ।
ਮਨੁ ਮਾਨਿਕੁ ਰਤਨਾ ਮਹਿ ਗੁਹੈ ।
ਮਸਤਕਿ ਪਦਮੁ20 ਦੁਆਲੇ ਮਣੀ ।
ਮਾਹਿ ਨਿਰੰਜਨੁ ਤ੍ਰਿਭਵਣ ਧਣੀ ।"21

(—ਰਾਮਕਲੀ ਬਾਣੀ ਬੇਣੀ ਜੀਉ ਕੀ, ਪੰਨਾ ੯੭੪)

## ਪੰਜਵਾਂ ਸਚਖੰਡ—ਚੌਥਾ ਪੰਜਵਾਂ ਸੁੰਨ

ਪੰਜਵਾਂ ਖੰਡ ਵਿਆਪਿਨੀ ਅਤੇ ਸਮਨਾ ਭੂਮੀ ਹੈ। ਵਿਆਪਿਨੀ ਤੋਂ ਪਹਿਲਾਂ ਸ਼ਕਤੀ ਦਾ ਪੜਾਉ ਹੈ ਪਰ ਉਹ ਸੁੰਨ ਨਹੀਂ। ਸ਼ਕਤੀ ਦਾ ਪਸਾਰ ਦੂਰ ਸਮਨਾ ਤਕ ਹੈ ਤੇ ਸ਼ਕਤੀ ਦੇ ਘੇਰੇ ਵਿਚ ਹੀ ਵਿਆਪਿਨੀ ਰੂਪੀ ਸੁੰਨ ਹੈ। ਸਮਨਾ ਪੰਜਵਾਂ ਸੁੰਨ ਹੈ। ਅਸਲ ਵਿਚ ਸਥੂਲ ਜਗਤ ਦਾ ਆਰੰਭ ਸਮਨਾ ਤੋਂ ਹੀ ਹੁੰਦਾ ਹੈ, ਕਿਉਂਕਿ ਮਨ ਦੀ ਸੀਮਾ ਸਮਨਾ ਤਕ ਹੈ। ਸਮਨਾ ਦਾ ਅਰਥ ਹੈ 'ਮਨ ਸਹਿਤ'। ਮਨ ਦਾ ਅਰੰਭ ਸਮਨਾ ਤੋਂ ਹੁੰਦਾ ਹੈ ਤੇ ਮਨੋ ਜਗਤ ਦੀ ਸਾਰੀ ਤਿਆਰੀ ਸਮਨਾ ਵਿਚ ਹੀ ਹੁੰਦੀ ਹੈ। ਪਰ ਉਸ ਤਿਆਰੀ ਦੀ ਤਿਆਰ ਮੂਰਤਿ 'ਵਿਆਪਿਨੀ' ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਉਸ ਨੂੰ ਤ੍ਰਿਰੇਖਾ (ਤ੍ਰਿਕੋਨ) ਜਾਂ ਕੁੰਡਲਿਨੀ ਦੇ ਰੂਪ ਵਿਆਪਿਨੀ ਵਿਚ ਹੀ ਮਿਲਦੇ ਹਨ। ਵਿਆਪਿਨੀ ਹੀ ਉਹ ਚੌਥਾ ਸੁੰਨ ਹੈ ਜਿਸ ਬਾਰੇ ਸਤਿਗੁਰੂ ਨਾਨਕ ਦੇਵ ਜੀ ਨੇ ਸਿੱਧ ਗੋਸਟਿ ਵਿਚ ਫੁਰਮਾਇਆ ਹੈ—

"ਚਉਥੇ ਸੁੰਨੈ ਜੋ ਨਰੁ ਜਾਣੈ
ਤਾ ਕਉ ਪਾਪੁ ਨ ਪੁੰਨੰ ॥"

ਮਹਾਮਹੋਪਾਧਿਆਧਿ ਗੋਪੀ ਨਾਥ ਕਵੀ ਰਾਜ ਲਿਖਦੇ ਹਨ—"ਸ਼ਕਤੀ ਦਾ ਸਥਾਨ ਬ੍ਰਹਮ ਰੰਧ੍ਰ (ਦਸਮ ਦੁਆਰ) ਤੋਂ ਉਪਰ ਹੈ। ਉਰਧ ਕੁੰਡਲੀ ਏਸੇ ਦਾ ਨਾਮਾਂਤਰ ਹੈ। ਇਹ ਵਿਸ਼ਵ ਦੀ ਆਧਾਰ ਹੈ। ਕਿਉਂਕਿ ਏਸੇ ਦੇ ਗਰਭ ਵਿਚ ਸਾਰਾ ਵਿਸ਼ਵ ਹੈ। ਇਹ ਚਾਰ ਕਲਾਵਾਂ ਨਾਲ ਘਿਰੀ ਹੋਈ ਹੈ। ਇਸ ਦੇ ਕੇਂਦਰ ਵਿਚ ਇਸਥਿਤ ਕਲਾ ਦਾ ਨਾਮ 'ਵਿਆਪਿਨੀ' ਹੈ। ਸ਼ਕਤੀ ਦੀ ਮਾਤ੍ਰਾ ੧/੧੬੪ ਹੈ। ਸ਼ਕਤੀ ਵਿਚ ਹੀ ਆਨੰਦ ਸੱਤਾ ਦਾ ਅਨੁਭਵ ਹੁੰਦਾ ਹੈ। ਇਸ ਤੋਂ ਬਾਅਦ ਬ੍ਰਹਮ ਦੀ ਸਰਗੁਣ ਸ਼ਕਤੀ ਦੇ ਆਨੰਦ ਦਾ ਆਭਾਸ ਮਿਲਦਾ ਹੈ।

ਸ਼ਕਤੀ ਤੋਂ ਉਨਮਨੀ ਤਕ ਹਰੇਕ ਭੂਮੀ ਜਗਮਗਾਉਂਦੇ ਬਾਰਾਂ ਸੂਰਜਾਂ ਦੇ ਪ੍ਰਕਾਸ਼ ਦੇ ਤੁਲ ਉਜਲੀ ਹੈ। ਸ਼ਕਤੀ ਸ਼ੂੰਨਯਾਤਮਕ ਨਹੀਂ ਹੈ, ਪਰ 'ਵਿਆਪਿਨੀ' ਸੁੰਨਯ ਸਰੂਪ ਹੈ। ਪੰਜਾਂ ਸੁੰਨਯਾਂ ਵਿਚੋਂ ਇਹੋ (ਵਿਆਪਿਨੀ) ਹੀ ਚੌਥਾ ਸ਼ੂੰਨਯ ਹੈ।"

ਸ੍ਰੀ ਗੋਪੀ ਨਾਥ ਕਵੀਰਾਜ, 'ਜਪ ਵਿਗਿਆਨ' ਵਿਚ ਲਿਖਦੇ ਹਨ—"ਇਸ ਤੋਂ ਬਾਅਦ ਵਿਆਪਿਨੀ ਦਾ ਅਧਿਕਾਰ ਹੈ। ਅਸਲ ਵਿਚ ਸ਼ਕਤੀ ਦੇ ਕੇਂਦਰ ਵਿਚ ਸਥਿਤ ਕਲਾ ਹੀ 'ਵਿਆਪਨੀ' ਨਾਮ ਨਾਲ ਜਾਣੀ ਜਾਂਦੀ ਹੈ। ਪਰ ਸ਼ਕਤੀ ਤੋਂ ਵਿਆਪਨੀ ਅਲੱਗ ਹੈ। ਪ੍ਰਿਥਵੀ ਤਕ ਸਾਰਾ ਪਰਪੰਚ ਸ਼ਕਤੀ ਦਾ ਹੀ ਹੈ। ਸ਼ਕਤੀ ਤੱਤ੍ਵ ਹੀ, ਇਕ ਹਿਸਾਬ ਨਾਲ ਜੇ ਵੇਖਿਆ ਜਾਵੇ ਤਾਂ ਅਨਾਸ਼੍ਰਿਤ ਭੁਵਨ ਹੈ, ਜਿਸ ਦੇ ਅੰਦਰ ਵਿਆਪਿਨੀ ਦੇ ਵਿਚਕਾਰ ਸ਼ਿਵ ਤੱਤ੍ਵ ਦਾ ਨਿਵਾਸ ਹੈ।... ਕਿਸੇ ਕਿਸੇ ਨੇ ਵਿਆਪਿਨੀ ਨੂੰ ਹੀ 'ਮਹਾਸ਼ੂੰਨਯ' ਰੂਪ ਵਿਚ ਗ੍ਰਹਿਣ ਕੀਤਾ ਹੈ। ਅਸਲ ਵਿਚ ਇਹ ਮਹਾਂਸ਼ੂੰਨਯ ਨਹੀਂ ਹੈ, ਇਸ ਤੋਂ ਬਾਅਦ ਵੀ ਸ਼ੂੰਨਯ ਹੈ। ਏਥੇ ਸਾਕਾਰ ਅਤੇ ਨਿਰਾਕਾਰ ਦਾ ਭੇਦ ਨਹੀਂ ਰਹਿੰਦਾ। ਏਥੋਂ ਦੀ ਅਨੁਭੂਤੀ ਇਕ ਅਦ੍ਵਯ ਆਤਮਾਨੁਭੂਤੀ ਦਾ ਹਿੱਸਾ ਹੈ। ਵਿਆਪਿਨੀ (ਚੌਥੇ ਸੁੰਨ) ਤੋਂ ਬਾਅਦ ਵਿਆਪਿਨੀ ਪਦ ਵਿਚ ਸਥਿਤ ਅਨਾਸ਼੍ਰਿਤ ਭੁਵਨ ਦੇ ਉਪਰ 'ਸਮਨਾ' ਹੈ। ਇਹ ਬ੍ਰਹਮਬਿਲ ਤੋਂ ਬਾਹਰ ਅਤੇ ਅਤੀਤ ਮਨ ਦਾ ਸਥਾਨ ਹੈ। ਏਥੇ ਮਨ ਨਹੀਂ ਹੈ, ਫਿਰ ਵੀ ਮਨ ਹੈ ਵੇ। ਨਾਦਾਂਤ ਤੋਂ ਹੀ ਅਤੀਤ ਮਨ ਦੀ ਸੂਚਨਾ ਮਿਲਣੀ ਸ਼ੁਰੂ ਹੋ ਜਾਂਦੀ ਹੈ। ਸੂਖਮ ਸਮਸ਼ਟੀ-ਮਨ ਨਾਦ ਵਿਚ ਹੀ ਸਮਾਪਤ ਹੋ ਜਾਂਦਾ ਹੈ। ਉਸ ਤੋਂ ਬਾਅਦ ਹੀ 'ਅਤੀਮਾਨਸ' ਹੈ। ਸਮਨਾ ਹੀ (ਪੰਜਵਾਂ ਸੁੰਨ ਹੀ) ਸਭ ਕਾਰਨਾਂ ਦੀ ਕਾਰਜ ਕਰਤਰੀ ਮਹੇਸ਼ਵਰ ਦੀ ਪਰਾ ਸ਼ਕਤੀ ਹੈ। ਪੂਰਨ ਬ੍ਰਹਮ ਦੀ ਈਖ਼ਸ਼ਣ ਸ਼ਕਤੀ (ਗਾੜ੍ਹ ਇੱਛਾ ਰੂਪ ਸ਼ਕਤੀ) ਅਵਤਰਨ ਸਮੇਂ 'ਸਮਨਾ' ਰੂਪ ਵਿਚ ਉਤਰ ਕੇ ਸਮਸ਼ਟੀ (ਸਮੂਹਕ) ਮਨ ਵਿਚ ਸੰਚਾਰਿਤ ਹੁੰਦੀ ਹੈ। **ਪਰਮੇਸ਼ਵਰ, ਸ੍ਰਿਸ਼ਟੀ, ਸਥਿਤੀ, ਨਿਗ੍ਰਹਿ ਤੇ ਅਨੁਗ੍ਰਹਿ ਆਦਿ ਪੰਜ ਪ੍ਰਕਾਰ ਦੇ ਕ੍ਰਿਤਿਆਂ ਦਾ ਸਮਨਾ ਉਪਰ ਬੈਠ ਕੇ ਸੰਪਾਦਨ ਕਰਦੇ ਨੇ।** ਸਮਨਾ ਦੀ ਦੂਸਰੀ ਦਿਸ਼ਾ ਉਨਮਨਾ ਹੈ। ਇਹ ਅਤੀਤ ਮਨ ਦੀ ਅਤੀਤ ਹੈ। ਆਤਮਾ ਦੇ ਵਿਕਲਪ ਰਹਿਤ 'ਕੇਵਲ' ਸ੍ਰੂਪ ਵਿਚ ਨਿਵਾਸ ਦਾ ਬੋਧ ਏਸੇ ਥਾਂ ਤੇ ਹੀ ਹੁੰਦਾ ਹੈ।...ਨੌਂ ਨਾਦਾਂ ਵਿਚੋਂ ਇਹੋ ਨੌਵਾਂ ਨਾਦ ਹੈ। ਬਿੰਦੂ ਵਿਚ ਜਿਸ ਨਾਦ ਸਮੂਹ ਦੀ ਸੂਚਨਾ ਮਿਲਦੀ ਹੈ, ਉਨਮਨਾ ਵਿਚ ਉਨ੍ਹਾਂ ਦਾ ਅੰਤ ਹੋ ਜਾਂਦਾ ਹੈ। ਏਹੋ ਹੀ ਅਸਲ 'ਮਹਾਂ ਸ਼ੂੰਨਯ' ਹੈ।...ਇਸ ਤੋਂ ਬਾਅਦ ਫਿਰ ਸ਼ਬਦ ਬ੍ਰਹਮ ਨਹੀਂ ਹੈ—ਅਥਵਾ ਸ਼ਬਦ ਬ੍ਰਹਮ ਹੀ ਪਾਰਬ੍ਰਹਮ ਜਾਂ ਅਦ੍ਵੈਤ ਆਤਮ ਸ੍ਰੂਪ ਵਿਚ ਆਪ ਪ੍ਰਕਾਸ਼ਿਤ ਹੁੰਦਾ ਹੈ।"* .

ਆਗਮ ਵਿਚ ਉਨ੍ਹਾਂ ਸਾਧਕਾਂ ਨੂੰ 'ਵੀਰ ਸਾਧਕ' ਆਖਿਆ ਗਿਆ ਹੈ—ਜੋ ਸੰਸਾਰ ਦੇ ਮੋਹ ਮਾਇਆ ਤੋਂ ਉਪਰ ਉਠੱ ਕੇ ਨਿਰਵਿਕਲਪ ਸਮਾਧੀ ਦੀ ਅਵਸਥਾ ਵਿਚ ਪਹੁੰਚਦੇ ਨੇ। ਜਪੁਜੀ ਦੇ ਕਰਮ ਖੰਡ ਵਿਚ ਉਨ੍ਹਾਂ ਨੂੰ 'ਜੋਧ ਮਹਾਬਲ ਸੂਰ' ਕਿਹਾ ਗਿਆ ਹੈ। ਉਨ੍ਹਾਂ ਦਾ ਬਲ ਰਾਮ ਹੈ, ਜੋ ਉਨ੍ਹਾਂ ਦੇ ਅੰਦਰ ਵੱਸਿਆ ਹੈ। ਉਹ ਮਰਦੇ ਨਹੀਂ, ਸਗੋਂ ਜੀਵਨ

*(—ਨਾਦ ਤੱਤ੍ਵ, ਸ੍ਰੀ ਗੋਪੀਨਾਥ ਕਵੀਰਾਜ)

ਮੁਕਤ ਹੁੰਦੇ ਨੇ। ਏਥੇ 'ਨਾ ਮਰਨ' ਦੀ ਗੱਲ ਪਰਮਾਤਮ ਸਰੂਪ ਵਿਚ ਸਦਾ ਲਈ ਅਵਸਥਿਤ ਹੋ ਜਾਣਾ ਹੈ। ਉਨ੍ਹਾਂ ਨੂੰ ਕੋਈ ਠੱਗ ਨਹੀਂ ਸਕਦਾ, ਕਿਉਂਕਿ ਠੱਗੀ ਦਾ ਕਾਰਨ ਬਣਨ ਵਾਲੇ ਪਦਾਰਥ ਅਤੇ ਬਿਰਤੀਆਂ ਤੋਂ ਉਹ ਪਹਿਲਾਂ ਹੀ ਆਪਣੇ ਆਪ ਨੂੰ ਮੁਕਤ ਕਰ ਚੁਕਦੇ ਨੇ। ਉਸ ਖੰਡ ਵਿਚ ਜਿਨ੍ਹਾਂ ਦੇ ਦਰਸ਼ਨ ਹੁੰਦੇ ਹਨ, ਉਹ ਅਨੰਤ ਲੋਕ ਲੋਕਾਂਤਰਾ ਤੋਂ ਸਾਧਨਾ ਕਰਦੇ ਹੋਏ ਏਥੇ ਪਹੁੰਚੇ ਭਗਤ ਜਨ ਹਨ ਜੋ ਪ੍ਰਭੂ ਦੇ ਸੰਗ ਦਾ ਸੱਚਾ ਆਨੰਦ ਮਾਣਦੇ ਹੋਏ ਪਰਮਾਨੰਦ ਦੇ ਦਵਾਰ ਵਿਚੋਂ ਦੀ ਸੱਚ ਖੰਡ ਵਿਚ ਪਰਵੇਸ਼ ਕਰ ਰਹੇ ਨੇ :

"ਸਚ ਖੰਡਿ ਵਸੈ ਨਿਰੰਕਾਰੁ।
ਕਰ ਕਰ ਵੇਖੈ ਨਦਰਿ ਨਿਹਾਲ।
ਤਿਥੈ ਖੰਡ ਮੰਡਲ ਵਰਭੰਡ।
ਜੇ ਕੋ ਕਥੈ ਤ ਅੰਤ ਨਾ ਅੰਤ।
ਤਿਥੈ ਲੋਅ ਲੋਅ ਆਕਾਰ।
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ।
ਵੇਖੈ ਵਿਗਸੈ ਕਰਿ ਵੀਚਾਰੁ।
ਨਾਨਕ ਕਥਨਾ ਕਰੜਾ ਸਾਰ।"

ਸੱਚਖੰਡ ਪੰਜਵਾਂ ਖੰਡ ਹੈ। ਇਹ ਸਮਨਾ ਦੀ ਭੂਮੀ ਹੈ। ਸਮਨਾ ਬਾਰੇ ਜਿਵੇਂ ਪਿੱਛੇ ਜ਼ਿਕਰ ਕਰ ਆਏ ਹਾਂ—ਇਹ ਸੰਸਾਰ ਵੱਲੋਂ ਪਰਮੇਸ਼ਵਰ ਵੱਲ ਯਾਤਰਾ ਵਿਚ ਮਨ ਦੀ ਅੰਤਿਮ ਭੂਮੀ ਹੈ। ਮਨ ਦੀ ਘਾੜਤ ਏਥੋਂ ਹੀ ਸ਼ੁਰੂ ਹੁੰਦੀ ਹੈ ਤੇ ਮਨ ਸਾਰੇ ਜਗਤ ਪਰਪੰਚ ਦਾ ਪ੍ਰਤੀਕ ਹੈ। ਏਥੋਂ ਹੀ ਸਮਸਤ ਲੋਕਾਂ (ਜਗਤਾਂ) ਦੀ ਰਚਨਾ ਹੁੰਦੀ ਹੈ। ਪਰਮੇਸ਼ਵਰ ਦਾ ਜਿਵੇਂ ਜਿਵੇਂ ਹੁਕਮ ਹੁੰਦਾ ਹੈ ਤਿਵੇਂ ਤਿਵ ਕਾਰ ਹੁੰਦੀ ਹੈ। ਇਸ ਬਾਰੇ ਸ੍ਰੀ ਗੋਪੀ ਨਾਥ ਕਵੀਰਾਜ ਲਿਖਦੇ ਹਨ— "ਸਮਨਾ" ਸ਼ਕਤੀ ਤੱਤ੍ਵ ਦਾ ਆਸਰਾ ਲੈ ਕੇ ਪਾਰਬ੍ਰਹਮ ਦੀ ਇੱਛਾ ਅਨੁਸਾਰ ਸ੍ਰਿਸ਼ਟੀ ਦਾ ਵਿਸਥਾਰ ਕਰਦੀ ਹੈ ਅਤੇ 'ਉਨਮਨਾ' ਸ਼ਿਵ ਤੱਤ੍ਵ ਦਾ ਆਸਰਾ ਲੈ ਕੇ ਪਾਰਬ੍ਰਹਮ ਦੀ ਅਪਰਗਟ ਵਿਸ਼ਵਾਤੀਤ ਦਿਸ਼ਾ ਵੱਲ ਲਿਜਾਂਦੀ ਹੈ। ਸ਼ਿਵ ਅਤੇ ਸ਼ਕਤੀ ਅਭਿੰਨ ਹਨ, ਇਸ ਲਈ ਕਿਸੇ ਨੂੰ ਛੱਡ ਕੇ ਕੋਈ ਵੀ ਨਹੀਂ ਰਹਿ ਸਕਦਾ। ਇਸ ਤੋਂ ਬਾਅਦ ਫਿਰ ਤੱਤ੍ਵ ਨਹੀਂ ਹੈ। ਤਤ੍ਵਾਤੀਤ ਅਦ੍ਵੈਤ ਸਥਿਤੀ ਹੈ।

"ਪਰ ਇਸ ਅਦਵੈਤ ਵਿਚ ਵੀ ਦਿਸ਼ਾਵਾਂ ਦਾ ਪਤਾ ਚਲਦਾ ਹੈ। ਉਨ੍ਹਾਂ ਵਿਚੋਂ ਇਕ ਹੈ, ਅਖੰਡ ਸੱਚਿਦਾਨੰਦ ਦੀ ਦਿਸ਼ਾ। ਜੋ ਵਿਸ਼ਵਾਤੀਤ ਹੋਣ ਤੇ ਵੀ ਸੂਖਮਤਮ ਧਿਆਨ-ਗੋਚਰੀ ਹੈ ਤੇ ਆਰੋਪ ਦ੍ਰਿਸ਼ਟੀ ਤੋਂ ਅਤੀ ਸੂਖਮ ਹੱਦ ਤਕ ਵਰਨਣਯੋਗ ਹੈ। ਦੂਸਰੀ ਦਿਸ਼ਾ ਹੈ ਹਰ ਪ੍ਰਕਾਰ ਤੋਂ 'ਨਿਰਵਿਕਲਪ ਅਤੇ ਧਿਆਨ ਸਮਾਧੀ ਤੋਂ ਵੀ ਅਗੋਚਰ। ਪਹਿਲੀ ਅਵਸਥਾ ਵਿਚ ਸ੍ਵੈ-ਸ਼ਕਤੀ ਪ੍ਰਕਾਸ਼ਮਾਨ ਹੋ ਰਹੀ ਹੈ ਅਤੇ ਦੂਜੀ ਅਵਸਥਾ ਵਿਚ ਉਹ ਅਪ੍ਰਕਾਸ਼ਿਤ ਜਾਂ ਅਵਿਅਕਤ ਹੈ। ਪਰ ਉਸ ਨੂੰ "ਨਹੀਂ ਹੈ" ਕਹਿਣਾ ਨਹੀਂ ਬਣਦਾ। ਅਸਲ ਵਿਚ ਇਹ ਦੋਵੇਂ ਦਿਸ਼ਾਵਾਂ ਅਭਿੰਨ ਹਨ। ਓਥੇ 'ਕਲਾ ਰਹਿਤ' ਅਤੇ 'ਕਲਾ ਸਹਿਤ' ਦੀ

ਕਲਪਨਾ ਕਰਨ ਦੀ ਵੀ ਗੁੰਜਾਇਸ਼ ਨਹੀਂ ਰਹਿੰਦੀ। ਏਹੋ ਹੀ ਪਰਮ ਅਦ੍ਵੈਤ ਦਾ ਰਹੱਸਯ ਹੈ। ਇਕ ਹੀ ਅਖੰਡ ਸਰੂਪ ਵਿਚ ਵਿਸ਼ਵ ਅਤੇ ਵਿਸ਼ਵਾਤੀਤ, 'ਅਮਾਤ੍ਰ' ਅਤੇ 'ਅਨੰਤ ਮਾਤ੍ਰ' (ਮਾਂਡੂਕਯ ਕਾਰਿਕਾ, ੧/੨੯) ਨਿਸ਼ਕਲ ਅਤੇ ਸ-ਕਲ, ਨਿਸ਼ਕ੍ਰੀਯ ਅਤੇ ਅਨੰਤਕ੍ਰੀਯ, ਅਖ਼ਸ਼ੌਰ (ਅਖੁਟ) ਅਤੇ ਸ੍ਵਯੰਪ੍ਰਕਾਸ਼ ਅਦ੍ਵੈਯ ਰੂਪ ਵਿਚ ਬਿਰਾਜਮਾਨ ਹੈ। ਕਾਲ ਓਥੇ ਕਾਲਾਤੀਤ (ਅਕਾਲ) ਨਾਲ ਇਕ ਹੋ ਕੇ ਪ੍ਰਕਾਸ਼ਮਾਨ ਹੁੰਦਾ ਹੈ"।

—ਜਪ ਵਿਗਿਆਨ

ਰਚਨਾ ਕਰਕੇ ਵੇਖਣ ਅਤੇ ਆਨੰਦਿਤ ਹੋਣ ਵਾਲਾ ਨਿਰੰਕਾਰ ਏਥੇ 'ਉਨਮਨ' ਰੂਪੀ ਅਖ਼ਸ਼ਰ (ਅਖੁਟ) 'ਅੰਕਾਰ, ਚਿਤ੍ ਸਰੂਪ ਜਾਂ ਅਨੁੱਤਰ ਤੱਤ੍ਵ ਹੈ—ਜੋ ਹੁਕਮ ਕਰਦਾ ਹੈ, ਕੀਤਾ ਵੇਖ ਕੇ ਨਿਹਾਲ ਹੁੰਦਾ ਹੈ, ਵਿਗਸਦਾ ਹੈ ਤੇ ਆਪਣੇ ਹੁਕਮ ਉਪਰ ਆਪ ਹੀ ਆਨੰਦਿਤ ਹੁੰਦਾ ਹੈ। ਉਹ ਸਤ੍ ਚਿਤ੍ ਤੇ ਆਨੰਦ ਦੇ ਸੱਚਿਦਾ ਨੰਦ ਦਾ 'ਚਿਤ੍ ਆਨੰਦ' ਹੈ। 'ਚਿਤ੍' 'ਸਤ੍' ਜਾਂ 'ਸੰਮਾਤ੍ਰ' ਪਾਰਬ੍ਰਹਮ ਦੀ ਪ੍ਰਥਮ 'ਕਲਾ' ਹੈ ਜੋ ਅੱਖਰਾਂ ਵਿਚ 'ਅੰਕਾਰ ਹੈ। 'ਆਨੰਦ' 'ਚਿਤ੍' ਦਾ ਹੀ ਵਿਕਸਿਤ ਰੂਪ ਹੈ—ਉਹ ਦੂਜਾ 'ਅ' ਹੈ। ਪਹਿਲਾ ਤੇ ਦੂਜਾ—ਦੋਵੇਂ 'ਅ' ਰਲ ਕੇ 'ਆਂਕਾਰ ਬਣਦੇ ਹਨ, ਜਿਸ ਦਾ ਸ਼ਾਸਤ੍ਰੀ ਨਾਮ 'ਆਨੰਦ' ਹੈ। ਸਤ੍ ਵਿਚੋਂ ਪ੍ਰਗਟ ਹੋਣ ਕਰਕੇ ਅਤੇ ਉਸੇ ਸਤ੍ ਨਾਲ ਜੁੜੇ ਰਹਿਣ ਕਰਕੇ ਸਤ੍ ਦਾ ਹੀ ਵਿਕਾਸ ਹਨ। ਇਸੇ ਲਈ ਚਿਤ੍ ਤੇ ਆਨੰਦ ਸਤ੍ ਦਾ 'ਚਿਤ੍-ਆਨੰਦ' ਸਰੂਪ ਹਨ। 'ਸਤ੍' ਪਰਮ ਸ਼ੂੰਨਯ ਹੈ ਜਿਸ ਨੂੰ ਅਰਬਦ ਨਰਬਦ ਧੁੰਧੂਕਾਰੇ ਵਿਚ ਸੁੰਨ ਸਮਾਧਿ ਕਿਹਾ ਗਿਆ ਹੈ। 'ਸੁੰਨ' ਦਾ ਉਹ ਗੁਰਬਾਣੀ ਵਿਚ ਪ੍ਰਥਮ ਰੂਪ ਹੈ। ਸਾਧਕ ਦੀ ਸਾਧਨਾ-ਯਾਤਰਾ ਵਿਚ ਉਹ ਸੱਤਵਾਂ ਸ਼ੂੰਨਯ ਹੈ ਜੋ ਨਿਰਗੁਣਤਾ ਤੇ ਨਿਰੰਕਾਰਤਾ ਦੀ ਸਮਝੋਂ ਪਰੇਰੀ ਅਵਸਥਾ ਹੈ।

ਜਿੱਥੋਂ ਤਕ ਵਰਨਣ ਹੈ ਓਥੋਂ ਤਕ ਕਿਸੇ ਨਾ ਕਿਸੇ ਰੂਪ ਵਿਚ ਸਾਕਾਰਤਾ ਹੈ। ਇਸ ਲਈ ਮਨ ਤੋਂ ਅਤੀਤ ਲਗਣ ਤੇ ਵੀ ਉਨਮਨਾ ਸਾਕਾਰਤਾ ਦੇ ਦਾਇਰੇ ਵਿਚ ਆਉਂਦੀ ਹੈ। 'ਅ' ਅਖ਼ਸ਼ੌਰ ਹੋਣ ਕਰਕੇ ਉਹ ਸ਼ਬਦ ਜਾਂ ਓਅੰਕਾਰ ਦਾ ਵੀ ਪਹਿਲਾ ਅੱਖਰ ਹੈ। 'ਅ' ਪਹਿਲਾ ਹੋਣ ਕਰਕੇ ਅਪਰਗਟ ਸਤ੍ ਦਾ ਪ੍ਰਥਮ ਪ੍ਰਗਟਾਵਾ ਹੈ, ਜੋ ਅਨੰਤ ਨਿਰਾਕਾਰ ਨਾਲ ਜੋੜਨ ਵਾਲੀ ਸਿਖਰਲੀ ਕੜੀ ਹੈ। ਇਹੋ ਉਨਮਨਾ ਹੀ ਛੇਵਾਂ ਸ਼ੂੰਨਯ ਹੈ। ਇਸ ਦਾ ਵੀ ਵਰਨਣ ਨਹੀਂ ਹੋ ਸਕਦਾ, ਕਿਉਂਕਿ ਇਹ ਕਰਤਾ ਹੋਣ ਤੇ ਵੀ ਅਕਰਤਾ ਹੈ। ਇਸ ਦੀ ਪਛਾਣ ਕਿਰਤ ਤੋਂ ਹੁੰਦੀ ਹੈ, ਜੋ 'ਸਮਨਾ' ਭੂਮੀ ਤੇ ਪੰਜਵੇਂ 'ਸੁੰਨ' ਵਿਚ ਹੁੰਦੀ ਹੈ। ਕਿਰਤ ਨੂੰ ਵੀ ਏਥੇ ਮਨ ਰੂਪ ਵਿਚ ਡੌਲਿਆ ਜਾਂਦਾ ਹੈ—ਉਸ ਦਾ ਖ਼ਾਕਾ ਕਲਪਿਆ ਜਾਂਦਾ ਹੈ—ਆਕਾਰ ਉਸ ਨੂੰ ਚੌਥੇ ਸੁੰਨ-ਵਿਆਪਿਨੀ ਵਿਚ ਹੀ ਮਿਲਦਾ ਹੈ। ਵਿਆਪਿਨੀ ਜਾਂ ਚੌਥੇ ਸੁੰਨ ਵਿਚ ਸਾਧਕ ਦਾ ਪਹੁੰਚਣਾ ਹੀ ਆਕਾਰਹੀਣ ਹੋ ਜਾਣਾ ਹੈ। ਪੰਜਵੇਂ ਸੁੰਨ 'ਸਮਨਾ' ਵਿਚ ਉਸ ਆਕਾਰ ਦਾ ਝਾਉਲਾ ਜਿਹਾ ਰਹਿੰਦਾ ਹੈ ਤੇ ਛੇਵੇਂ ਸੁੰਨ 'ਉਨਮਨਾ' ਵਿਚ ਆਕਾਰ ਦੀ ਪੂਰਨ ਸਮਾਪਤੀ। ਫਿਰ ਕੇਵਲ 'ਅ' ਜਾਂ ਚਿਤ੍ ਅਰਥਾਤ 'ਚੈਤਨਯ'। ਉਹ ਚਿਤ੍—ਛੇਵਾਂ ਸ਼ੂੰਨਯ— ਮੂਲ ਸਤ੍ ਨਾਲ ਮਿਲਾ ਦੇਂਦਾ ਹੈ।

ਸਤਿਗੁਰੂ ਅਰਜਨ ਦੇਵ ਜੀ ਦੇ ਇਸ ਸ਼ਬਦ ਵਿਚੋਂ ਉਪਰਲੀ ਅਵਸਥਾ ਦਾ ਝਲਕਾਰਾ ਮਿਲਦਾ ਹੈ—

"ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ ॥ ਰਹਾਉ ॥
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ
ਪ੍ਰਭ ਮੇਰੇ ਕੋ ਸਗਲ ਬਸੇਰਾ ॥...

'ਬਿਲਾਵਲ ਮਹਲਾ ੫, ੯, ੭'

## ਫੁੱਟਨੋਟ

੧. ਪਿਰਾਗੁ—ਪਰਯਾਗ—ਤ੍ਰਿਵੇਣੀ ਸੰਗਮ ਦੇ ਇਸ਼ਨਾਨ ਕਰਨ ਵਾਲਾ ਤੀਰਥ। ਤ੍ਰਿਵੇਣੀ-ਇੜਾ ਪਿੰਗਲਾ ਤੇ ਸੁਖਮਨਾ ਹਨ। ਇੜਾ ਜਮੁਨਾ ਹੈ, ਪਿੰਗਲਾ ਗੰਗਾ ਹੈ, ਸ੍ਰਸਵਤੀ ਸੁਖਮਨਾ ਹੈ, ਜੋ ਗੁਪਤ ਹੈ।

੨. ਮਜਨ—ਇਸ਼ਨਾਨ। ੩. ਗੁਰਗਮ—ਗੁਰੂ ਦਾ ਰਸਤਾ।

੪. ਅਨਾਹਤ ਬਾਣੀ—ਅਨਾਹਤ ਨਾਦ ਦੀ ਧੁਨੀ।

੫. ਗੁਰਮੁਖਿ—ਗੁਰੂ ਦੇ ਮੁਖ ਤੋਂ ਜਾਣੀ। ੬. ਗਗਨੰਤਰ—ਦਸਮ ਦੁਆਰ।

੭. ਪਰਮ ਗੁਰਦੇਉ—ਪਰਮੇਸ਼ਵਰ ੮. ਪਰਮ ਪੁਰਖ ਕੀ ਘਾਟੀ—ਪਰਮਪੁਰਖ ਦਾ ਆਸਣ।

੯. ਉਪਰਿ ਹਾਟੁ—ਸਹਸ੍ਰ ਦਲ ਕਮਲ। ੧੦. ਆਲਾ—ਕੁੰਡਲ ਜੰਤਰ-ਮਹਾ ਕੁੰਡਲਿਨੀ

੧੧. ਥਾਤੀ—ਪਰਾ ਵਾਕ, ਪਰਾ ਬਾਣੀ ੧੨. ਸੁੰਨ—ਪਰਮੇਸ਼ਵਰ

੧੩. ਅਲੀਆ ਤਿਆਗੇ—ਮਿਥਿਆ ਤਿਆਗੇ। ੧੪. ਗੁਰੂ ਕੀ ਸਾਖੀ—ਗੁਰੂ ਨੂੰ ਹਾਜਰ ਨਾਜਰ ਜਾਣੇ। ੧੫. ਪਲਵ—ਹੱਥਾਂ ਨੂੰ ਬ੍ਰਹਮ ਬਿਰਖ ਦੇ ਪੱਤੇ ਮੰਨੇ।

੧੬. ਅਸੁਰ ਨਦੀ—ਅਦੈਵੀ-ਇੜਾ ਪਿੰਗਲਾ ਦਾ ਮੂਲ। ਇੜਾ ਪਿੰਗਲਾ ਦੇ ਮੂਲ—ਮੂਲਾਧਾਰ ਚੱਕਰ ਵਿਚ ਪ੍ਰਾਣ ਅਪਾਨ ਨੂੰ ਰੋਕ ਕੇ ਬੰਨ੍ਹ ਲਵੇ। (ਕੁੰਭਕ)

੧੭. ਸੂਰਜ ਰੂਪੀ ਪ੍ਰਾਣ ਨੂੰ ਉਪਰ ਪੁਚਾਵੇ। ਇੰਜ ਕਰ ਸਕਣ ਤੇ ਉਪਰੋਂ ਝਰਨੇ ਵਾਂਗ ਅੰਮ੍ਰਿਤ ਵਰਸੇਗਾ। ੧੮. ਚਉਮੁਖੀਆ ਦੀਵਾ—ਕ੍ਰੋੜਾਂ ਸੂਰਜਾਂ ਦਾ ਪ੍ਰਕਾਸ਼ ਹੈ ਓਥੇ।

੧੯. ਪਲੂ—ਬ੍ਰਹਮ ਬਿਰਖ ਦੇ ਪੱਤਿਆਂ ਵਿਚ ਉਹ ਆਪ ਆਪਣੀਆਂ ਅਨੰਤ ਕਲਾਵਾਂ ਨਾਲ ਮੌਜੂਦ ਹੈ।

੨੦. ਮਸਤਕਿ ਪਦਮ—ਮਸਤਕ ਉਪਰ ਬ੍ਰਹਮ ਬਿਰਖ ਜਾਂ ਅਧੋਮੁਖ ਸਹਸ੍ਰ ਦਲ ਕਮਲ ਹੈ। ਉਸਦੀਆਂ ਰਿਸ਼ਮਾਂ ਮਣੀਆਂ ਵਾਂਗ ਚਮਕਦੀਆਂ ਹਨ। ੨੧. ਤ੍ਰਿਭਵਨ ਪਤੀ—ਤ੍ਰਿਲੋਕੀ ਨਾਥ।

## ਦੁਰਗਾ

ਸ੍ਰੀ ਦਸਮ ਗੁਰੂ ਗ੍ਰੰਥ ਦੀ ਬਾਣੀ ਦਾ ਸਾਰ ਵੀ ਓਸੇ ਤਰ੍ਹਾਂ ਓਅੰਕਾਰ ਹੀ ਏ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਾਰ ਓਅੰਕਾਰ ਹੈ।

"ਪ੍ਰਿਥਮ ਕਾਲ ਜਬ ਕਰਾ ਪਸਾਰਾ ॥
ਓਅੰਕਾਰ ਤੇ ਸ੍ਰਿਸਟਿ ਉਪਾਰਾ ॥"

—ਦਸਮ ਗੁਰੂ ਗ੍ਰੰਥ ਸਾਹਿਬ

"ਓਅੰਕਾਰ ਉਤਪਾਤੀ ॥
ਕੀਆ ਦਿਨਸੁ ਸਭ ਰਾਤੀ ॥
ਵਣ ਤ੍ਰਿਣੁ ਤ੍ਰਿਭਵਣ ਪਾਣੀ ॥
ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭ ਲੋਆ ॥
ਏਕ ਕਵਾਵੈ ਤੇ ਸਭਿ ਹੋਵਾ ॥"

ਜਾਂ

"ਉਤਪਤਿ ਪਰਲਉ ਸਬਦੇ ਹੋਵੈ ॥
ਸਬਦੇ ਹੀ ਫਿਰਿ ਓਪਤਿ ਹੋਵੈ ॥"

—ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ

ਸਿੱਖ ਜਗਤ ਵਿਚ ਆਮ ਧਾਰਨਾ ਇਹ ਪਾਈ ਜਾਂਦੀ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਦੀ ਰਚਨਾ ਬੀਰ ਰਸ ਜਗਾਉਣ ਲਈ ਕੀਤੀ ਹੈ। ਇਸ ਧਾਰਨਾ ਦਾ ਅਸਰ ਇਹ ਹੋਇਆ ਹੈ ਕਿ ਚੰਡੀ ਸੰਬੰਧੀ ਬਾਣੀਆਂ ਦੇ ਅਧਿਆਤਮ ਤੇ ਸਾਧਨਾਂ ਪੱਖ ਵੱਲ ਧਿਆਨ ਹੀ ਨਹੀਂ ਜਾਂਦਾ। ਜਦੋਂ ਕਿ ਦਸਮ ਗੁਰਾਂ ਵੱਲੋਂ ਰਚੀ ਗਈ, ਸਾਰੀ ਬਾਣੀ ਵਿਚ—ਕਿਸੇ ਇਕ ਚਰਿਤ੍ਰ ਨੂੰ ਲੈ ਕੇ ਵੱਖ-ਵੱਖ ਰੂਪਾਂ ਤੇ ਵੱਖ-ਵੱਖ ਪ੍ਰਸੰਗਾਂ ਵਿਚ ਜੇ ਕਰ ਸਭ ਤੋਂ ਵੱਧ ਬਾਣੀ ਰਚੀ ਗਈ ਹੈ ਤਾਂ ਉਹ ਚੰਡੀ ਜਾਂ ਦੁਰਗਾ ਦੇ ਚਰਿਤ੍ਰ ਨੂੰ ਲੈ ਕੇ ਹੀ ਏ। ਇਸ ਚਰਿਤ੍ਰ ਬਾਰੇ ਚੰਡੀ ਦੀ ਵਾਰ ਤੋਂ ਇਲਾਵਾ ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਵੀ ਰਚਿਆ ਗਿਆ। ਅਕਾਲ ਉਸਤਤਿ, ਬਚਿਤ੍ਰ ਨਾਟਕ-ਕ੍ਰਿਸ਼ਨਾਵਤਾਰ ਵਿਚ ਵੀ ਏਸੇ ਸ਼ਕਤੀ ਦੀ ਕਥਾ ਲਿਖੀ ਗਈ ਅਤੇ ਅੰਤ ਤੇ ਚਰਿਤ੍ਰੋਪਾਖਿਆਨ ਖੰਡ ਦੇ ਤ੍ਰਿਯਾ ਚਰਿਤ੍ਰਾਂ ਵਿਚ ਅੰਤਿਮ ਚਾਰ ਸੌ ਪੰਜਵੇਂ ਚਰਿਤ੍ਰ ਵਿਚ ਫਿਰ ਏਸੇ ਸ਼ਕਤੀ ਸੰਬੰਧੀ ਉਪਾਖਿਆਨ ਲਿਖਿਆ ਗਿਆ ਹੈ।

ਉਂਜ ਇਹ ਗੱਲ ਆਖਣੀ ਸ਼ਾਇਦ ਅਤਿਕਥਨੀ ਨਾ ਲਗੇ ਕਿ ਦਸਮ ਗੁਰੂ ਦੀ

ਬਾਣੀ 'ਜਾਪੁ' ਸਾਹਿਬ ਵਿਚ ਪਰਮਾਤਮਾ ਦੇ ਜਿਸ ਵਿਰਾਟ ਰੂਪ ਦਾ ਵਰਨਣ ਕੀਤਾ ਗਿਆ ਹੈ—ਚੰਡੀ ਬਾਰੇ ਵੱਖ ਵੱਖ ਕਥਾਨਕਾਂ ਨੂੰ ਪ੍ਰਕਾਸ਼ਿਤ ਕਰਦਿਆਂ ਹੋਇਆਂ ਸਾਧਨਾ-ਕ੍ਰਮ ਰਾਹੀਂ ਪਰਮਾਤਮਾਂ ਦੇ ਓਸੇ ਸੁਰੂਪ ਵਿਚ ਪ੍ਰਵੇਸ਼ ਨੂੰ ਸੁਗਮ ਬਣਾਉਨ ਦਾ ਹੀ ਜਤਨ ਕੀਤਾ ਗਿਆ ਹੈ। ਖ਼ਾਸ ਕਰਕੇ ਤ੍ਰਿਯਾ ਚਰਿਤ੍ਰਾਂ ਵਿਚੋਂ ਅੰਤਿਮ ਚਰਿਤ੍ਰ ਵਿਚ ਸਾਰੇ ਗ੍ਰੰਥ ਦੀ ਬਾਣੀ ਨੂੰ ਸੰਪੂਰਨ ਆਧਾਰ ਮਿਲ ਗਿਆ ਹੈ।

ਚੰਡੀ ਦੀ ਵਾਰ ਮੂਲ ਰੂਪ ਵਿਚ ਅਧਿਆਤਮਕ ਕਾਵਿ ਹੈ ਅਤੇ ਇਹ ਜੀਵ ਦੀ ਬ੍ਰਹਮ ਨੂੰ ਮਿਲਨ-ਯਾਤ੍ਰਾ ਵਿਚ ਓਸੇ ਤਰ੍ਹਾਂ ਹੀ ਸਾਧਨਾ ਕ੍ਰਮ ਦੀ ਬਾਣੀ ਹੈ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਜਪੁ' ਜੀ ਸਾਹਿਬ ਹੈ। ਏਸੇ ਲਈ ਚੰਡੀ ਦੀ ਵਾਰ ਵੀ ਨਿਤ ਨੇਮ ਨਾਲ ਪਾਠ ਕਰਨ ਦੀ ਬਾਣੀ ਹੈ। ਇਸ ਬਾਣੀ ਦੀ ਪਾਠ-ਮਹਾਨਤਾ ਦਾ ਅੰਦਾਜ਼ਾ ਸਤਿਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖੀਆਂ ਇਸ ਬਾਣੀ ਦੀਆਂ ਅੰਤਿਮ ਤੁਕਾਂ ਤੋਂ ਸੌਖਿਆਂ ਹੀ ਲਗ ਜਾਂਦਾ ਹੈ—

"ਦੁਰਗਾ ਪਾਠ ਬਣਾਇਆ ਸਭੇ ਪਉੜੀਆਂ
ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ ॥"

ਇਨ੍ਹਾਂ ਤੁਕਾਂ ਤੋਂ ਜ਼ਾਹਿਰ ਹੈ ਕਿ ਚੰਡੀ ਬਾਰੇ ਬਾਣੀ ਨੂੰ ਆਵਾਗਵਨ ਤੋਂ ਮੁਕਤੀ ਦਾ ਆਧਾਰ ਬਣਾਇਆ ਗਿਆ ਹੈ ਅਤੇ ਇਹ ਮੁਕਤੀ ਉਦੋਂ ਹੀ ਹਾਸਿਲ ਹੁੰਦੀ ਹੈ, ਜਦੋਂ ਜੀਵ ਦਾ ਬ੍ਰਹਮ ਨਾਲ ਮਿਲਨ ਹੋ ਜਾਏ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਹੀ "ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਓਸੇ ਮਹਾਨ ਗ੍ਰੰਥ (ਬਚਿਤ੍ਰ ਨਾਟਕ) ਦਾ ਇਕ ਭਾਗ ਹੈ। ਦੁਰਗਾ ਦੀ ਇਹ ਕਥਾ, ਮਾਰਕੰਡੇਯ ਪੁਰਾਣ ਤੋਂ ਲਈ ਗਈ ਹੈ, ਇਸ ਪੁਰਾਣ ਦੇ ੮੧ਵੇਂ ਅਧਿਆਇ ਤੋਂ ਲੈ ਕੇ ੯੪ਵੇਂ ਅਧਿਆਇ ਤਕ ਦੁਰਗਾ ਦੀ ਕਥਾ ੭੦੦ ਸ਼ਲੋਕਾਂ ਵਿਚ ਲਿਖੀ ਗਈ ਹੈ, ਜਿਸ ਦਾ ਨਾਂ 'ਦੁਰਗਾ ਸਪਤਸ਼ਤੀ' ਅਤੇ ਦੁਰਗਾ ਪਾਠ ਹੋ ਗਿਆ ਹੈ।"

ਦੁਰਗਾ ਦੇ ਕਥਾਨਕਾਂ ਵਿਚ ਮੋਟੇ ਤੌਰ ਤੇ ਦੋ ਤਾਕਤਾਂ ਆਹਮੋ ਸਾਹਮਣੇ ਖੜੀਆਂ ਲੜਦੀਆਂ-ਭਿੜਦੀਆਂ ਦਿਸਦੀਆਂ ਨੇ। ਉਹ ਦੋ ਤਾਕਤਾਂ ਨੇ—ਦੇਵ ਤੇ ਦਾਨਵ। ਪਰ ਵਾਸਤਵ ਵਿਚ ਇਨ੍ਹਾਂ ਕਥਾਨਕਾਂ ਦਾ ਨਿਸ਼ਾਨਾ ਦੇਵਤੇ ਹਨ ਜੋ ਅਕਸਰ ਆਪਣਾ ਧਰਮ ਛੱਡ ਦੇਂਦੇ ਤੇ ਦਾਨਵਾਂ ਦਾ ਧਰਮ ਅਪਣਾ ਲੈਂਦੇ ਨੇ।

ਸੁਭਾਵੋਂ ਦੇਵਤੇ 'ਰਜੋ' ਤੇ 'ਸਤੋ' ਗੁਣਾਂ ਦੀ ਪਰਧਾਨਤਾ ਵਾਲੇ ਹੋਣੇ ਚਾਹੀਦੇ ਨੇ ਅਤੇ ਦਾਨਵ 'ਤਮੋ' ਤੇ 'ਰਜੋ' ਗੁਣਾ ਦੀ ਪਰਧਾਨਤਾ ਵਾਲੇ। ਪਰ ਸਮਰੱਥਾ ਹੱਥ ਵਿਚ ਆਉਂਦਿਆਂ ਹੀ ਦੇਵਤਿਆਂ ਦਾ ਧਰਮ ਬਦਲ ਜਾਂਦਾ ਹੈ। ਉਹ ਉਨ੍ਹਾਂ ਹੀਣ ਬਿਰਤੀਆਂ ਦੇ ਸ਼ਿਕਾਰ ਹੋ ਜਾਂਦੇ ਨੇ—ਜਿਹੜੀਆਂ ਬਿਰਤੀਆਂ ਦਾਨਵਾਂ ਦੇ ਸੁਭਾਵ ਦਾ ਹਿੱਸਾ ਨੇ। ਪਰਮਾਤਮਾ ਆਪਣੀ ਕੁਦਰਤ ਦਾ ਸੰਤੁਲਨ ਜਾਂ ਸਾਵਾਂਪਨ ਕਾਇਮ ਰੱਖਣ ਖ਼ਾਤਰ ਦੇਵਤਿਆਂ ਦਾ ਅਭਿਮਾਨ ਦੂਰ ਕਰਨ ਲਈ ਮਹਿਖਾਸੁਰ ਤੇ ਸੁੰਭ ਦੈਂਤ ਪੈਦਾ ਕਰਦਾ ਹੈ।—

"ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ, ਸੁੰਭ ਉਪਾਇਆ।
ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ।
ਵੱਡਾ ਬੀਰੁ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ।
ਦਿੱਤਾ ਇੰਦ੍ਰ ਨਿਕਾਲ ਕੈ ਤਿਨ ਗਿਰਿ ਕੈਲਾਸੁ ਤਕਾਇਆ।
ਡਰਿ ਕੈ ਹੱਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ।
ਪਾਸ ਦੁਰਗਾ ਦੇ ਇੰਦ੍ਰ ਆਇਆ।"

ਦੇਵਤੇ ਅਕਸਰ ਅਭਿਮਾਨ ਨਾਲ ਭਰ ਕੇ ਦੁਰਬਿਰਤੀਆਂ ਦੇ ਸ਼ਿਕਾਰ ਹੁੰਦੇ ਤੇ ਲੜਦਿਆਂ-ਭਿੜਦਿਆਂ ਦੈਂਤ ਉਨ੍ਹਾਂ ਨੂੰ ਜਿੱਤ ਕੇ ਇੰਦ੍ਰਪੁਰੀ ਜਾਂ ਅਮਰਾਪੁਰੀ ਵਿਚੋਂ ਭਜਾ ਕੇ ਪਾਤਾਲ ਲੋਕ ਵਿਚ ਜਾਣ ਲਈ ਮਜਬੂਰ ਕਰ ਦੇਂਦੇ।

ਚੌਦਾਂ ਭੁਵਨਾ ਅਥਵਾ ਚੌਦਾਂ ਲੋਕਾਂ ਵਿਚੋਂ ਧਰਤੀ ਤੋਂ ਉਪਰ ਨੂੰ ਸਵਰਗ ਨਾਲ ਸੰਬੰਧਤ ਸੱਤ ਭੁਵਨ ਨੇ ਤੇ ਧਰਤੀ ਤੇ ਹੇਠਾਂ ਨਰਕ ਨਾਲ ਸੰਬੰਧਤ ਸੱਤ ਭੁਵਨ। ਪਾਤਾਲ ਲੋਕ ਦੇ ਦੁਖ ਭੋਗਦਿਆਂ ਤੇ ਛੁਟਕਾਰੇ ਦਾ ਰਾਹ ਲੱਭਦਿਆਂ ਲੁਕਦੇ ਛੁਪਦੇ ਦੇਵਤੇ ਉਨ੍ਹਾਂ ਤਿੰਨਾਂ ਕਾਰਨ ਦੇਵਤਿਆਂ—ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਕੋਲ ਜਾਂਦੇ ਨੇ—ਜਿਹੜੇ 'ਸਤੋਂ', 'ਰਜੋਂ' ਤੇ 'ਤਮੋਂ' ਗੁਣ ਦੇ ਪ੍ਰਤੀਕ ਨੇ। ਪਰ ਇਨ੍ਹਾਂ ਕਾਰਨ ਦੇਵਤਿਆਂ ਦੀ ਆਪਣੀ ਸੀਮਾ ਹੈ। ਉਹ ਇਕੱਲੇ ਇਕੱਲੇ ਨੇ ਤਾਂ 'ਸ੍ਰਿਸ਼ਟੀ', 'ਸਥਿਤੀ' ਤੇ 'ਸਮੇਟਨ' ਵਾਲਾ ਆਪਣਾ ਆਪਣਾ ਕੰਮ ਕਰੀ ਜਾਂਦੇ ਨੇ। ਉਹ ਇਕੱਲੇ ਇਕੱਲੇ ਦਾਨਵਾਂ ਦੇ ਸਾਹਮਣੇ ਕਮਜ਼ੋਰ ਨੇ—ਇਸ ਲਈ ਲੜ ਕੇ ਵੀ ਦੇਵਤਿਆਂ ਦੀ ਮਦਦ ਨਹੀਂ ਕਰ ਸਕਦੇ। ਇਸ ਹਾਲਤ ਵਿਚ ਹੁੰਦਾ ਇਹ ਹੈ ਕਿ ਇਕ 'ਕਾਰਨ ਦੇਵਤਾ' ਦੂਜੇ ਕਾਰਨ 'ਦੇਵਤਾ' ਕੋਲ ਇੰਦ੍ਰ ਆਦਿ ਦੇਵਤਿਆਂ ਨੂੰ ਲੈ ਕੇ ਜਾਂਦਾ ਹੈ ਤੇ ਫਿਰ ਇਹ ਦੋਵੇਂ 'ਕਾਰਨ ਦੇਵਤਾ' ਤੀਜੇ 'ਕਾਰਨ ਦੇਵਤਾ' ਕੋਲ। ਤਿੰਨਾਂ ਕਾਰਨ ਦੇਵਤਿਆਂ ਜਾਂ ਤਿੰਨਾਂ ਤੱਤਾਂ ਦਾ ਇਕੱਠਿਆਂ ਹੋਣਾ ਹੀ ਸੰਘਾਰ ਦੀ, ਅਰਥਾਤ 'ਚੌਥੇ' ਦੀ ਸੂਚਨਾ ਹੈ। ਇਹ ਚੌਥਾ ਹੈ ਪਰਮਾਤਮਾ ਦੀ ਸ਼ਕਤੀ—ਜਿਸ ਨੂੰ ਆਗਮ ਸ਼ਾਸਤ੍ਰ ਵਿਚ ਬਿੰਦੂ ਅਤੇ 'ਦੁਰਗਾ ਸਪਤ-ਸ਼ਤੀ' ਵਿਚ 'ਅਰਧ ਮਾਤ੍ਰਾ' ਰੂਪ ਆਖਿਆ ਗਿਆ ਹੈ।

ਇਨ੍ਹਾਂ ਸਾਰੇ ਕਥਾਨਕਾਂ ਵਿਚ ਦੇਵ ਤੇ ਦਾਨਵ—ਸਭ ਪ੍ਰਤੀਕ ਰੂਪ ਨੇ। ਅਸਲ ਕਥਾ ਮਨੁੱਖ ਦੀਆਂ ਉਨ੍ਹਾਂ ਦੇਵ-ਦਾਨਵੀ ਬਿਰਤੀਆਂ ਤੇ ਪ੍ਰਵਿਰਤੀਆਂ ਦੀ ਹੈ—ਜੋ ਮਨੁੱਖ ਦੇ ਅੰਦਰ ਹਮੇਸ਼ਾ ਰਹਿੰਦੀਆਂ ਨੇ। ਉਨ੍ਹਾਂ ਵਿਚੋਂ ਕਦੇ ਦੇਵ ਬਿਰਤੀਆਂ ਭਾਰੂ ਹੋ ਜਾਂਦੀਆਂ ਨੇ ਤੇ ਕਦੇ ਦਾਨਵੀ ਬਿਰਤੀਆਂ ਦੀ ਚੜ੍ਹ ਮੱਚ ਜਾਂਦੀ ਹੈ। ਮਨੁੱਖ ਦੇ ਅੰਦਰ ਇਨ੍ਹਾਂ ਬਿਰਤੀਆਂ ਰਾਹੀਂ ਲਗਾਤਾਰ ਇਕ ਤੋਂ ਬਾਅਦ ਇਕ ਸੰਘਰਸ਼ ਚਲਦਾ ਰਹਿੰਦਾ ਹੈ। ਮਨੁੱਖੀ ਸਰੀਰ ਦੇ ਮੁਖ ਰੂਪ ਵਿਚ ਦੋ ਹਿੱਸੇ ਨੇ। ਨਾਭੀ ਜਾਂ ਧੁੰਨੀ ਤੋਂ ਉਪਰਲਾ ਇਕ ਹਿੱਸਾ, ਅਤੇ ਨਾਭੀ ਜਾਂ ਧੁੰਨੀ ਤੋਂ ਹੇਠਲਾ ਇਕ ਹਿੱਸਾ। ਉਪਰਲੇ ਹਿੱਸੇ ਦੀਆਂ ਬਿਰਤੀਆਂ ਦੇਵ ਬਿਰਤੀਆਂ ਨੇ ਤੇ ਹੇਠਲੇ ਹਿੱਸੇ ਦੀਆਂ ਪਸ਼ੂ (ਪਾਸ਼-ਬੰਧਨ-ਵਾਲੀਆਂ) ਬਿਰਤੀਆਂ। ਆਮ ਤੌਰ ਤੇ ਮਨੁੱਖ ਵਾਸਨਾਵਾਂ ਤੇ ਕਾਮਨਾਵਾਂ ਦੇ ਅਧੀਨ ਹੇਠਲੇ ਹਿੱਸੇ ਦੀਆਂ ਬਿਰਤੀਆਂ ਵਿਚ ਜਿਊਂਦਾ ਤੇ ਇਨ੍ਹਾਂ ਦੇ ਅਸਰ

ਹੇਠ ਦੁੱਖ ਭੋਗਦਾ ਹੈ।

ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ ਇਸ ਦੇਹ ਵਿਚ ਛੇ ਚੱਕਰ ਨੇ। ਤੰਤਰ-ਯੋਗ ਸਾਸਤ੍ਰ ਵਿਚ ਵੀ ਚੱਕਰਾਂ ਬਾਰੇ ਇਹੋ ਮਾਨਤਾ ਹੈ।

"ਖਟੁ ਮਟੁ ਦੇਹੀ, ਮਨੁ ਬੈਰਾਗੀ ॥
ਸੁਰਤਿ ਸਬਦੁ ਧੁਨਿ ਅੰਤਰ ਜਾਗੀ ॥
ਵਾਜੈ ਅਨਹਦੁ ਮੇਰਾ ਮਨੁ ਲੀਣਾ ॥
ਗੁਰ ਬਚਨੀ ਸਚਿ ਨਾਮਿ ਪਤੀਣਾ...॥"

ਇਹ ਛੇ ਚੱਕਰ ਹਨ—

੧. ਚਾਰ ਕਮਲ ਪੱਤੀਆਂ ਤੇ ਚਾਰ ਅੱਖਰਾਂ ਵਾਲਾ 'ਮੂਲਾਧਾਰ ਚੱਕਰ'।
੨. ਛੇ ਕਮਲ ਪੱਤੀਆਂ ਤੇ ਛਿਆਂ ਅੱਖਰਾਂ ਵਾਲਾ 'ਸ੍ਵਾਧਿਸ਼ਠਾਨ ਚੱਕਰ'।
੩. ਦਸ ਕਮਲ ਪੱਤੀਆਂ ਤੇ ਦਸਾਂ ਅੱਖਰਾਂ ਵਾਲਾ 'ਮਣੀਪੁਰ ਚੱਕਰ'।
੪. ਬਾਰਾਂ ਕਮਲ ਪੱਤੀਆਂ ਤੇ ਬਾਰਾਂ ਅੱਖਰਾਂ ਵਾਲਾ 'ਅਨਾਹਤ ਚੱਕਰ'।
੫. ਸੋਲਾਂ ਕਮਲ ਪੱਤੀਆਂ ਤੇ ਸੋਲਾਂ ਅੱਖਰਾਂ ਵਾਲਾ 'ਵਿਸ਼ੁੱਧ ਚੱਕਰ'।
੬. ਦੋ ਕਮਲ ਪੱਤੀਆਂ ਤੇ ਦੋ ਅੱਖਰਾਂ ਵਾਲਾ 'ਆਗਿਆ ਚੱਕਰ'।

'ਮੂਲਾਧਾਰ ਚੱਕਰ' ਹੇਠਾਂ ਗੁਦਾ ਦੇ ਕੋਲ ਸਿਊਣ ਵਾਲੀ ਥਾਂ ਤੇ ਹੈ ਅਤੇ 'ਆਗਿਆ ਚੱਕਰ ਭਰਵੱਟਿਆਂ ਤੋਂ ਥੋਹੜਾ ਉਪਰ ਮਸਤਕ ਵਿਚ। ਦੋਹਾਂ ਸਿਰਿਆਂ ਤੇ ਦੋ ਸਹਸ੍ਰਾਰ (ਹਜ਼ਾਰਾਂ ਕਮਲ ਪੱਤੀਆਂ ਵਾਲੇ) ਕਮਲ ਨੇ। ਉਪਰਲਾ ਸਹਸ੍ਰਾਰ ਅਧੋਮੁਖ ਹੈ ਅਤੇ ਹੇਠਲਾ ਸਹਸ੍ਰਾਰ ਕਮਲ ਉਰਧ ਮੁੱਖ। ਇਨ੍ਹਾਂ ਦੋਹਾਂ ਸਥਾਨਾਂ ਤੇ ਮਹਾ ਕਾਰਨ ਸਮੁੰਦਰ ਹਨ—ਜਿੱਥੇ 'ਪਰਾ ਵਾਕ' ਬਾਣੀ ਆਰ ਪਾਰ ਵਿਸਤ੍ਰਿਤ ਤੇ ਸਥਿਤ ਹੈ।

ਸਾਧਕ ਜੀਵ ਆਪਣੇ ਜਤਨ ਤੇ ਸਤਿਗੁਰੂ ਦੀ ਕਿਰਪਾ ਨਾਲ ਇਨ੍ਹਾਂ ਛੇਆਂ ਚੱਕਰਾਂ ਨੂੰ ਤੋੜਦਾ, ਉਲਟੇ ਕਮਲਾਂ ਨੂੰ ਸਿੱਧਿਆਂ ਕਰ ਕੇ ਖਿੜਾਉਂਦਾ ਹੋਇਆ ਸੁਖਮਨਾ ਨਾੜੀ ਰਾਹੀਂ ਉਪਰ ਆਗਿਆ ਚੱਕਰ ਵੱਲ ਵਧਦਾ ਹੈ। ਉਸ ਦੀ ਉਪਰ ਵੱਲ ਨੂੰ ਇਸ ਯਾਤ੍ਰਾ ਦਾ ਸੰਬਲ ਜਾਂ ਸਹਾਰਾ ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ 'ਸੋਹੰ ਹੰਸਾ' ਮੰਤ੍ਰ ਹੈ।

"ਸੋਹੰ ਹੰਸਾ ਜਪੁ ਜਾਪਹੁ ॥
ਤ੍ਰਿਭਵਣ ਤਿਸੈ ਸਮਾਹਿ ॥"

ਜੀਵ ਜਿਉਂ-ਜਿਉਂ ਉਪਰ ਨੂੰ ਜਾਂਦਾ ਹੈ ਤਿਉਂ ਤਿਉਂ ਨਾਦ ਵੀ ਆਪਣੇ ਨਦਨ-ਗੁੰਜਾਰ ਨਾਲ ਹੰਸਾ ਤੋਂ ਸੋਹੰ, ਸੋਹੰ ਤੋਂ ਅ-ਉ-ਮ ਦੇ ਰੂਪ ਵਿਚ ਬਦਲਨ ਦੇ ਕ੍ਰਮ ਵਿਚ ਲਗ ਜਾਂਦਾ ਹੈ।

ਛੇਵੇਂ-ਆਗਿਆ ਚੱਕਰ ਤਕ ਜੀਵ ਦੀ ਯਾਤ੍ਰਾ ਸੰਘਰਸ਼ ਪੂਰਨ ਯਾਤ੍ਰਾ ਹੈ। ਨਾਮ ਜਪ ਅਤੇ ਪ੍ਰਾਣ ਅਥਵਾ ਨਾਦ ਸਾਧਨਾ ਦੀਆਂ ਜੁਗਤਾਂ ਦੇ ਸਾਥ ਸਤਿਗੁਰੂ ਦੀ ਸਹਾਇਤਾ ਉਪਲਬਧ ਰਹਿਣ ਨਾਲ ਹੀ ਜੀਵ ਦੀ ਗਤੀ 'ਆਗਿਆ ਚੱਕਰ' ਤਕ ਹੁੰਦੀ ਹੈ। ਏਥੋਂ ਤਕ

ਦੀ ਇਹ ਯਾਤ੍ਰਾ ਬਿਰਤੀਆਂ ਦੀ ਓਹੋ ਸੰਘਰਸ਼ ਯਾਤ੍ਰਾ ਹੈ—ਜਿਸ ਵਿਚ ਦੇਵਤਿਆਂ ਤੇ ਦਾਨਵਾਂ ਦਾ ਜੁੱਧ ਹੁੰਦਾ ਹੈ ਤੇ ਫਿਰ ਤਿੰਨਾਂ ਕਾਰਨ ਦੇਵਤਿਆਂ ਦਾ ਸਹਿਯੋਗ ਹਾਸਿਲ ਰਹਿੰਦਾ ਹੈ। ਏਥੋਂ ਤਕ ਦਾ ਜਗਤ ਮਾਇਆ ਜਗਤ ਹੈ ਤੇ ਕਾਲ ਅਨੰਤ ਮਾਤ੍ਰਾਵਾਂ ਵਿਚ ਬਿਖਰਿਆ ਰਹਿੰਦਾ ਹੈ। ਆਗਿਆ ਚੱਕਰ ਤਕ ਪਹੁੰਚਦਿਆਂ ਕਾਲ ਤੇ ਮਨ ਦੀਆਂ ਅਨੰਤ ਮਾਤ੍ਰਾਵਾਂ ਸੁੰਗੜ ਕੇ ਇਕੋ ਮਾਤ੍ਰਾ ਵਿਚ ਸਿਮਟ ਜਾਂਦੀਆਂ ਨੇ। 'ਇਕ ਮਾਤ੍ਰਾ' ਦਾ ਅਰਥ ਹੈ—ਇਕ ਅੱਖਰ ਬੋਲਦਿਆਂ ਜਾਂ ਉਸ ਦਾ ਉੱਚਾਰਨ ਕਰਦਿਆਂ ਜਿੰਨਾ ਚਿਰ ਲਗਦਾ ਹੈ—ਉਸ ਨੂੰ ਕਾਲ ਦੀ 'ਇਕ ਮਾਤ੍ਰਾ' ਮੰਨਿਆਂ ਜਾਂਦਾ ਹੈ। ਇਹ ਇਕ ਮਾਤ੍ਰਾ ਬਿੰਦੂ ਰੂਪ ਵਿਚ ਪ੍ਰਗਟ ਹੁੰਦੀ ਹੈ—ਤੇ ਇਸ ਬਿੰਦੂ ਨੂੰ ਇਕਾਗ੍ਰਤਾ ਦੀ ਭੂਮੀ ਆਖਿਆ ਜਾਂਦਾ ਹੈ। —ਅ-ਉ-ਮ, ਸ਼ਬਦ, ਪ੍ਰਣਵ, ਅਥਵਾ ਓਅੰਕਾਰ ਦੀਆਂ ਬਾਰਾਂ ਕਲਾਵਾਂ ਵਿਚੋਂ ਤਿੰਨ ਕਲਾ ਬਿੰਦੂ ਰੂਪ ਵਿਚ ਬਦਲ ਜਾਂਦੀਆਂ ਨੇ।

ਇਸ ਤੋਂ ਅਗਾਂਹ ਦਾ ਜਗਤ ਸ਼ੁੱਧ ਮਾਯਾ ਜਾਂ ਮਹਾ ਮਾਯਾ ਦਾ ਜਗਤ ਹੈ। ਕਾਲ ਤੇ ਮਨ ਦੀ 'ਇਕ ਮਾਤ੍ਰਾ' ਨਾਲ ਅਗਾਂਹ ਗਤੀ ਨਹੀਂ ਹੋ ਸਕਦੀ, ਕਿਉਂਕਿ ਅੱਗੇ ਸੂਖਮ ਜਗਤ ਹੈ। ਮਾਰਗ ਭਾਵੇਂ ਸਰਲ ਹੈ ਪਰ ਭੀੜਾ ਹੈ।

ਏਥੇ—ਏਸੇ ਇਕਾਗਰ ਭੂਮੀ ਉਪਰ ਹੀ ਸਾਧਕ ਜੀਵ ਅਥਵਾ ਇੰਦ੍ਰ ਆਦਿ ਦੇਵਤਿਆਂ ਨੂੰ ਉਸ ਸ਼ਕਤੀ ਦੇ ਦਰਸ਼ਨ ਹੁੰਦੇ ਨੇ ਜਿਸ ਦਾ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਅਤੇ ਦੁਰਗਾ ਦੀ ਵਾਰ ਵਾਲੀ 'ਸ਼ਕਤੀ' ਦੇ ਰੂਪ ਵਿਚ ਵਰਣਨ ਕੀਤਾ ਹੈ।

ਏਥੇ ਇਹ ਸ਼ਕਤੀ 'ਅਰਧ ਮਾਤ੍ਰਾ' ਰੂਪ ਵਿਚ ਮੌਜੂਦ ਹੈ। ਮਾਰਕੰਡੇਯ ਪੁਰਾਣ ਵਿਚੋਂ ਲਈ ਗਈ ਕਥਾ ਜਿਸ ਦਾ ਨਾਮ 'ਦੁਰਗਾਂ ਸਪਤਸ਼ਤੀ' ਹੈ—ਵਿਚ ਇਸ ਸ਼ਕਤੀ ਬਾਰੇ ਲਿਖਿਆ ਹੈ—

"ਅਰਧ ਮਾਤ੍ਰਾ ਸਿਥਿਤਾ ਨਿਤਯਾ ਯਾਨੁਚਾਰਯਾ ਵਿਸ਼ੇਸ਼ਤਹ।"

ਇਹ ਨਿਰਗੁਣਾ, ਅਰਥਾਤ ਤਿੰਨਾਂ ਗੁਣਾਂ ਤੋਂ ਅਤੀਤ ਚੌਥੇ ਪਦ ਵਾਲੀ ਤੁਰੀਯਾ ਹੈ, ਜਿਸ ਦਾ ਉੱਚਾਰਨ ਨਹੀਂ ਹੋ ਸਕਦਾ।

ਏਥੋਂ ਤਕ ਕਾਲ ਦੀਆਂ ਅਨੰਤ ਮਾਤ੍ਰਾ ਸਿਮਟ ਕੇ 'ਇਕ ਮਾਤ੍ਰਾ' ਵਿਚ ਸਮਾ ਜਾਂਦੀਆਂ ਹਨ ਤੇ ਇਹ ਇਕ ਮਾਤ੍ਰਾ ਏਥੇ ਹੀ ਰਹਿ ਜਾਂਦੀ ਹੈ। ਅੱਗੋਂ ਬਿੰਦੂ ਦੀ ਅਰਧ ਮਾਤ੍ਰਾ ਦੇ ਸਹਾਰੇ ਯਾਤ੍ਰਾ ਸ਼ੁਰੂ ਹੁੰਦੀ ਹੈ ਤੇ ਓਅੰਕਾਰ ਦੀਆਂ ਬਾਕੀ ਦੀਆਂ ਨੌਂ ਕਲਾ ਵਿਚੋਂ ਹਰੇਕ ਕਲਾ ਨੂੰ ਪਾਰ ਕਰਨ ਲਗਿਆਂ 'ਅੱਧੀ ਮਾਤ੍ਰਾ' ਦੇ ਕ੍ਰਮ ਨਾਲ ਹਰ ਵਾਰੀ ਇਹ 'ਅਰਧ ਮਾਤ੍ਰਾ' ਟੁੱਟ ਕੇ ਅੱਧੀ, ਫਿਰ ਉਸ ਤੋਂ ਅੱਧੀ ਅਤੇ ਫਿਰ ਉਸ ਤੋਂ ਅੱਧੀ ਹੁੰਦੀ ਹੁੰਦੀ ਛੀਣ ਹੋ ਕੇ ਉਨਮਨੀ ਅਵਸਥਾ ਤਕ ੧/੨੫੬ ਤੇ ਕਿਸੇ ਕਿਸੇ ਪਹੁਤੇ ਦੇ ਕਥਨ ਅਨੁਸਾਰ ੧/੫੧੨ ਤਕ ਰਹਿ ਜਾਂਦੀ ਹੈ। ਏਨੀ ਸੂਖਮ ਮਾਤ੍ਰਾ ਦਾ ਉੱਚਾਰਨ ਕਾਲ ਨਹੀਂ ਹੈ। ਮਾਤ੍ਰਾ ਦੀ ਹੋਰ ਸੂਖਮਤਾ ਤਾਂ ਹੈ ਤੇ ਉਸ ਦੀ ਕੋਈ ਹੱਦ ਵੀ ਨਹੀਂ ਪਰ ਪਹੁਤਿਆਂ ਦੀ ਪਹੁੰਚ ਏਥੋਂ ਤਕ ਹੀ ਸਹੀ ਹੋਈ ਹੈ।

ਬਿੰਦੂ ਤੋਂ ਉਨਮਨੀ ਅਥਵਾ ਮਹਾ ਬਿੰਦੂ ਤਕ ਓਅੰਕਾਰ ਦੀਆਂ ਕਲਾ ਇਹ ਹਨ—

ਬਿੰਦੂ, ਅਰਧ ਚੰਦ੍ਰ, ਨਿਰੋਧਿਨੀ, ਨਾਦ, ਨਾਦਾਂਤ, ਸ਼ਕਤੀ, ਵਿਆਪਿਨੀ, ਸਮਨਾ ਤੇ ਉਨਮਨਾ।

ਸਮਨਾ ਤਕ ਮਨ ਦੀ ਪਛਾਣ ਰਹਿੰਦੀ ਹੈ ਤੇ ਕਾਲ ਦੀ ਗਤੀ ਵੀ। ਪਰ ਉਨਮਨਾ ਵਿਚ ਮਨ ਦੀ ਪਛਾਣ ਨਹੀਂ ਰਹਿੰਦੀ। ਪਿਛਲੇ ਬਿੰਦੂ ਦੀ 'ਅਰਧ ਮਾਤ੍ਰਾ' ਤੁਰੀਯਾ ਪਦ ਦੀ ਵਾਚਕ ਹੈ ਤੇ ਉਨਮਨਾ-ਤੁਰੀਯਾਤੀਤ ਦੀ। ਅਰਧ ਮਾਤ੍ਰਾ ਦਾ ਕ੍ਰਮ ਚੌਥੇ ਸੁੰਨ ਦਾ ਲਖਾਇਕ ਹੈ—ਤੁਰੀਯਾਤੀਤ ਉਨਮਨਾ ਛੇਵੇਂ ਸੁੰਨ ਦੀ। ਚੌਥੇ ਸੁੰਨ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਇੰਜ ਬਿਆਨਿਆ ਹੈ—

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥
ਚੌਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥

ਇਹੋ ਚੌਥਾ ਸੁੰਨ ਹੀ 'ਜਪੁ' ਜੀ ਸਾਹਿਬ ਦਾ ਚੌਥਾ ਖੰਡ ਹੈ। ਉਨਮਨਾ 'ਕਾਲੀ' ਰੂਪ ਹੈ—ਕਿਉਂਕਿ ਏਥੋਂ ਤਕ ਹੀ ਕਾਲ ਸੀ। ਉਨਮਨੀ ਕਾਲ ਦਾ ਗ੍ਰਾਸ ਕਰ ਲੈਂਦੀ ਹੈ। ਏਹੋ ਉਨਮਨ ਸਿਥਿਤੀ ਹੀ ਨੌਂਵਾਂ ਨਾਦ ਹੈ। ਕਿਉਂਕਿ ਨਾਦ ਦਾ ਪਸਾਰ ਏਥੋਂ ਤਕ ਹੀ ਹੈ। ਸ਼ਬਦ-ਬ੍ਰਹਮ ਵੀ ਏਥੋਂ ਤਕ ਹੀ ਹੈ—ਸ਼ਬਦਾਤੀਤ ਬ੍ਰਹਮ ਅਜੇ ਹੋਰ ਅਗੇਰੇ ਹੈ। 'ਜਪੁ' ਜੀ ਸਾਹਿਬ ਦਾ ਪੰਜਵਾਂ ਖੰਡ ਸਮਨਾ ਹੈ ਤੇ ਉਸਦਾ ਦੂਜਾ ਪਾਸਾ ਉਨਮਨਾ ਤੇ 'ਤੁਰੀਯਾਤੀਤ' ਭੂਮੀ ਹੈ।

'ਚੰਡੀ ਦੀ ਵਾਰ' ਦਾ ਪਾਠ ਨਿਤਨੇਮ ਨਾਲ ਕਰਨ ਦਾ ਹੁਕਮ ਹੈ। ਪਰ ਜੇ ਇਹ ਪਾਠ ਇਸ ਦੇ ਅਰਥ ਸਮਝ ਕੇ ਕੀਤਾ ਜਾਵੇ ਤਾਂ ਵਧੇਰੇ ਫਲਦਾਈ ਹੈ। ਪੰਜਾਬੀ ਵਿਚ ਹੁੰਦੀ ਹੋਈ ਵੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਇਸ ਬਾਣੀ ਦੇ ਬਹੁਤ ਸਾਰੇ ਸ਼ਬਦਾਂ ਦੀ ਸਮਝ ਨਹੀਂ ਆਉਂਦੀ। ਏਸੇ ਗੱਲ ਨੂੰ ਧਿਆਨ ਵਿਚ ਰੱਖ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੇ ਸਮੇਂ ਦੇ ਅਤੇ ਗੁਰਮਤ ਸਾਹਿਤ ਦੇ ਪਰਮ ਵਿਦਵਾਨ ਭਾਈ ਸਾਹਿਬ ਕਾਨ੍ਹ ਸਿੰਘ ਜੀ ਕੋਲੋਂ ਇਸ ਬਾਣੀ ਦਾ ਅਰਥ-ਟੀਕਾ ਕਰਵਾਇਆ ਸੀ। ਪਰ ਚੋਖੇ ਸਮੇਂ ਤੋਂ ਇਸ ਅਰਥ ਟੀਕੇ ਦੀ ਪਹਿਲੀ ਛਾਪ ਖ਼ਤਮ ਸੀ। ਹੁਣ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕਿਰਪਾ ਨਾਲ ਇਸ ਦੀ ਦੂਸਰੀ ਛਾਪ ਦਾ ਉਪਰਾਲਾ ਹੋਇਆ ਹੈ। ਆਸ ਹੈ ਕਿ ਹਰ ਪ੍ਰਭੂ ਭਗਤ ਇਸ ਬਾਣੀ ਨੂੰ ਆਪਣੇ ਨਿਤ ਨੇਮ ਦੀ ਬਾਣੀ ਦਾ ਹਿੱਸਾ ਬਣਾਏਗਾ।

# ਕਾਲੀ

ਪਤਾ ਨਹੀਂ ਕਿੰਨਾ ਸਮਾਂ ਪਹਿਲਾਂ, ਸਾਧਕਾਂ ਨੇ ਪਰਮਾਤਮਾ ਦਾ ਧਿਆਨ ਕਰਦਿਆਂ ਇਕ ਚਮਕ ਵੇਖੀ। ਜਿਸ ਨਾਲ ਉਨ੍ਹਾਂ ਦੀਆਂ ਅੱਖਾਂ ਚੁੰਧਿਆ ਗਈਆਂ। ਪ੍ਰਕਾਸ਼ ਏਨਾ ਜ਼ਿਆਦਾ ਸੀ ਕਿ ਅੱਖਾਂ ਅੱਗੇ ਉਹ ਕਾਲੇ ਹਨੇਰੇ ਵਜੂਦ ਵਾਂਗ ਲੱਗਾ। ਉਸ ਵਜੂਦ ਨੂੰ ਉਨ੍ਹਾਂ ਨੇ 'ਕਾਲੀ' ਜਾਂ 'ਕਾਲਿਕਾ' ਆਖਿਆ। ਉਹ ਕਾਲੀ ਸੀ—ਕਿਉਂਕਿ ਸਾਧਕਾਂ ਨੂੰ ਉਹ ਕਾਲਾਤੀਤ ਰੂਪ ਵਿਚ ਦ੍ਰਿਸ਼ਟਮਾਨ ਹੋਈ। ਸਾਧਕਾਂ ਨੇ ਉਸ ਨੂੰ ਕਾਲੀ ਇਸ ਲਈ ਕਿਹਾ ਕਿ ਉਹ ਕਾਲ ਨੂੰ ਗ੍ਰਸ ਕੇ ਪ੍ਰਗਟ ਹੋਈ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ (ਦਸਮ ਗ੍ਰੰਥ) ਉਸ ਨੂੰ ਆਰਾਧਿਆ ਦੱਸਿਆ ਹੈ। ਉਸ ਨੂੰ ਮਾਤਾ ਵੀ ਆਖਿਆ ਹੈ। ਉਂਜ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਸਾਰੀ ਬਾਣੀ ਦੇਵੀ ਬਾਰੇ ਹੈ। ਉਸ ਦੇਵੀ ਦੇ ਅਨੰਤ ਰੂਪਾਂ ਦਾ ਵਰਨਣ ਮਿਲਦਾ ਹੈ ਆਪ ਦੀ ਬਾਣੀ ਵਿਚ। ਪਰ 'ਕਾਲੀ' ਜਾਂ 'ਕਾਲਿਕਾ' ਨਾਲ ਸੰਬੰਧਤ ਬਾਣੀ ਵਿਚ ਆਪ ਦੇ ਆਪਣੇ ਜਨਮ, ਜੀਵਨ ਦਰਸ਼ਨ ਤੇ ਸਾਧਨਾ ਦਾ ਵਰਨਣ ਮਿਲਦਾ ਹੈ। ਜਿਵੇਂ ਕਿ ਆਪ ਨੇ ਲਿਖਿਆ ਹੈ—

"ਅਬ ਮੈਂ ਆਪਨੀ ਕਥਾ ਬਖਾਨੋ।
ਤਪ ਸਾਧਤ ਜਿਹ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ
ਪੰਡ ਰਾਜ ਜਹ ਜੋਗੁ ਕਮਾਵਾ।
ਤਹ ਹਮ ਅਧਿਕ ਤਪਸਿਆ ਸਾਧੀ!
ਮਹਾ ਕਾਲ ਕਾਲਕਾ ਆਰਾਧੀ।..."

ਇਕ ਹੋਰ ਥਾਂ ਆਪ ਨੇ ਲਿਖਿਆ ਹੈ :

"ਸਰਬ ਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਕਾ ਮਾਤ ਹਮਾਰਾ।..."

ਚਾਰ ਸੌ ਪੰਜ ਪਖਿਆਨ ਚਰਿਤ੍ਰਾਂ (ਤ੍ਰਿਯਾ ਚਰਿਤ੍ਰਾਂ) ਵਿਚੋਂ ਪਹਿਲਾ ਚਰਿਤ੍ਰ ਏਸੇ ਦੇਵੀ ਕਾਲਕਾ ਦੇ ਮੰਗਲ ਰੂਪ ਵਿਚ ਲਿਖਿਆ ਗਿਆ ਹੈ। ਇਸ ਚਰਿਤ੍ਰ ਦੀਆਂ ਕੁਝ ਪੰਗਤੀਆਂ ਹਨ—

"ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ

ਭਾਰੀ ਭੁਜਾਨ ਕੋ ਭਾਰੀ ਭਰੋਸੋ।"

ਭਾਰਤ ਦੇ ਅਧਿਆਤਮ ਸ਼ਾਸਤਰ ਵਿਚ ਕਾਲੀ ਦਾ ਵਿਸਤ੍ਰਿਤ ਵਰਨਣ ਹੈ ਅਤੇ ਕਾਲੀ ਦੇ ਆਰਾਧਕਾਂ ਦੀ ਵੀ ਬੜੀ ਉੱਚੀ ਪਛਾਣ ਹੈ। ਪਰਮਹੰਸ ਰਾਮ ਕ੍ਰਿਸ਼ਨ ਦੇਵ ਅਤੇ ਰਾਮ ਪ੍ਰਸਾਦ ਸਾਧਕਾਂ ਦੇ ਨੇੜਲੇ ਇਤਿਹਾਸ ਦੇ ਸਤੰਭ ਪੁਰਸ਼ ਹਨ। ਸਾਧਕਾਂ ਨੇ ਕਾਲੀ ਦਾ ਜੋ ਸਰੂਪ ਸਾਧਨਾ ਕਾਲ ਵਿਚ ਵੇਖਿਆ—ਉਹ ਆਦਿ ਸੱਤਾ ਦਾ ਰੂਪ ਹੈ। ਜ਼ਾਹਿਰ ਹੈ ਕਿ ਆਦਿ ਸੱਤਾ ਜਾਂ ਉਸ ਤੋਂ ਵੀ ਪਹਿਲਾਂ ਦੀ ਕਾਲਾਤੀਤ ਸੱਤਾ ਗੁਣਾਤੀਤ ਹੀ ਹੋਵੇਗੀ, ਵਰਨਾਤੀਤ ਵੀ ਹੋਵੇਗੀ। ਪਰ ਸਾਧਕਾਂ ਨੇ ਉਸ ਨੂੰ ਨਿਰਾਕਾਰਾ ਕਾਲਾਤੀਤ ਤੇ ਗੁਣਾਤੀਤ ਦੇ ਨਾਲ ਨਾਲ ਸਾਕਾਰ ਸੱਤਾ ਦੇ ਰੂਪ ਵਿਚ ਵੀ ਵੇਖਿਆ। ਤਦ ਹੀ ਤਾਂ ਉਸ ਨੂੰ 'ਮਾਂ' ਆਖ ਸਕੇ, ਤਦੇ ਹੀ ਉਸ ਦੇ ਦਿੱਬ ਰੂਪ ਨੂੰ ਪ੍ਰਤੀਕ ਮੂਰਤੀ ਦਾ ਰੂਪ ਦੇ ਸਕੇ। ਜੋ ਰੂਪ ਸਾਧਕਾਂ ਨੇ ਉਸ ਦਾ ਵੇਖਿਆ ਉਹ ਕੁਝ ਇਸ ਤਰ੍ਹਾਂ ਦੀਆਂ ਮੂਰਤੀਆਂ ਰਾਹੀਂ ਬਿਆਨ ਕੀਤਾ ਗਿਆ ਹੈ :—

ਇਕ ਨਾਰੀ ਮੂਰਤੀ, ਘੋਰ ਕਾਲੇ ਰੰਗ ਦੀ। ਦਿਗੰਬਰਾ—ਨਿਰਵਸਤ੍ਰਾ—। ਖੁੱਲ੍ਹੇ ਖਿਲਰੇ ਕੇਸ, ਲੰਮੇ ਤਿੱਖੇ ਦੰਦ, ਲਾਲ ਜੀਭ ਮੂੰਹੋਂ ਬਾਹਰ ਨਿਕਲੀ ਹੋਈ। ਵਰਾਛਾਂ ਵਿਚੋਂ ਲਹੂ ਚੋ ਰਿਹਾ ਹੈ। ਕੰਨਾਂ ਵਿਚ ਕੁੰਡਲਾਂ ਦੀ ਥਾਂ ਬੱਚਿਆਂ ਦੇ ਸ਼ਵ (ਮ੍ਰਿਤ ਸ਼ਰੀਰ) ਲਟਕ ਰਹੇ ਹਨ। ਗਲ ਵਿਚ ਮੁੰਡ (ਰੁੰਡ) ਮਾਲਾ ਹੈ ਜਿਨ੍ਹਾਂ ਵਿਚੋਂ ਲਹੂ ਵਗ ਰਿਹਾ ਹੈ। ਉਸ ਮੂਰਤੀ ਦੇ ਮੱਥੇ ਉਪਰ ਅਰਧ ਚੰਦਰ ਜਾਂ ਚੰਦਰ ਕਲਾ ਹੈ। ਤਿੰਨ ਨੇਤਰ ਹਨ। ਲੱਕ ਦੁਆਲੇ ਵੱਢੇ ਹੋਏ ਹੱਥਾਂ ਦੀ ਬਣੀ ਝਾਲਰ ਹੈ। ਥਣ ਉਭਰੇ ਤੇ ਡੁਲ੍ਹ ਡੁਲ੍ਹ ਪੈਂਦੇ ਹਨ।

ਉਸ ਮੂਰਤੀ ਦੀਆਂ ਚਾਰ ਭੁਜਾਵਾਂ—ਚਾਰ ਹੱਥ ਹਨ। ਖੱਬੇ ਪਾਸੇ ਦੇ ਹੇਠਲੇ ਹੱਥ ਵਿਚ ਸੱਜਰਾ ਸੱਜਰਾ ਵੱਢਿਆ ਹੋਇਆ ਇਕ ਸਿਰ ਹੈ। ਖੱਬੇ ਪਾਸੇ ਦੇ ਹੀ ਉਪਰਲੇ ਹੱਥ ਵਿਚ ਖੜਗ ਹੈ। ਸੱਜੇ ਪਾਸੇ ਦਾ ਉਪਰਲਾ ਹੱਥ ਅਭੈ ਮੁਦ੍ਰਾ ਵਿਚ ਤਣਿਆ ਹੋਇਆ ਹੈ ਅਤੇ ਏਸੇ ਸੱਜੇ ਪਾਸੇ ਦਾ ਹੇਠਲਾ ਹੱਥ ਵਰ ਮੁਦ੍ਰਾ ਵਿਚ ਹੈ। ਖੱਬਾ ਪੈਰ ਅਗਾਂਹ ਅਤੇ ਸੱਜਾ ਪੈਰ ਪਿਛਾਂਹ ਕੀਤੀ ਇਹ ਮੂਰਤੀ ਖੜੀ ਹੈ।

ਇਸ ਨਾਰੀ ਮੂਰਤੀ ਦਾ ਰੰਗ ਕਾਲਾ ਕਿਉਂ ਹੈ ? ਦੱਸਿਆ ਗਿਆ ਹੈ ਕਿ ਕਾਲੀ ਅਰੂਪ ਹੈ। ਜੋ ਅਰੂਪ ਹੈ ਉਸ ਦਾ ਕੋਈ ਰੰਗ ਨਹੀਂ ਹੁੰਦਾ। ਜਿੱਥੇ ਸਭ ਰੰਗਾਂ ਦਾ ਅਭਾਵ ਹੈ ਓਹੋ ਹੀ ਗੂਹੜਾ ਕਾਲਾ ਹੈ।

ਉਹ ਦਿਗੰਬਰਾ ਹੈ—ਨਿਰਵਸਤ੍ਰਾ ਹੈ। ਕਾਲੀ ਆਕਾਸ਼ ਸਰੂਪ ਹੈ। ਆਕਾਸ਼ ਬ੍ਰਹਮ ਸਰੂਪ ਹੈ। ਆਕਾਸ਼ ਨੂੰ ਕੱਪੜੇ ਕੌਣ ਪਹਿਨਾਵੇ ? ਵਸਤਰ ਆਵਰਨ ਹਨ। ਸਭ ਤੋਂ ਸੂਖਮ ਆਵਰਨ (ਪਰਦਾ) ਹੈ ਮਾਯਾ। ਕਾਲੀ ਪੂਰਣ ਬ੍ਰਹਮਮਈ ਹੋਣ ਕਰ ਕੇ ਮਾਯਾਤੀਤ ਹੈ। ਤਦੇ ਹੀ ਉਹ ਆਵਰਨ ਰਹਿਤ ਦਿਗੰਬਰਾ ਹੈ। ਫਿਰ ਵੀ ਕਾਲੀ ਨਿਰਾਕਾਰਾ ਨਹੀਂ, ਸਾਕਾਰਾ ਹੈ ਪਰ ਨਿਰਾਵਰਨ ਹੈ।

ਕਾਲੀ ਵਿਰਾਟ ਬ੍ਰਹਮਮਈ ਹੈ ਇਸ ਲਈ ਉਹ ਤਿੰਨਾਂ ਨੇਤਰਾਂ ਨਾਲ ਭੂਤ ਭਵਿੱਖ ਤੇ

ਵਰਤਮਾਨ ਨੂੰ ਵੇਖ ਰਹੀ ਹੈ।

ਕਾਲੀ ਦੇ ਮੱਥੇ ਉਪਰ ਅੰਮ੍ਰਿਤਮਈ ਚੰਦਰ ਕਲਾ ਜਾਂ ਅਰਧ ਚੰਦਰ ਹੈ। ਇਹੋ ਚੰਦਰ ਕਲਾ ਹੀ ਸਪਤਦਸ਼ੀ ਅਮਾ ਕਲਾ ਹੈ। ਅਮਾ ਕਲਾ ਅਰਥਾਤ ਅੰਮ੍ਰਿਤਮਈ। ਅੰਮ੍ਰਿਤ ਤੱਤ੍ਵ ਅਰਥਾਤ ਨਿਰਵਾਣ ਜਾਂ ਮੋਖ਼ਸ਼। ਚੰਦਰਮਾ ਵਿਚੋਂ ਅੰਮ੍ਰਿਤ ਝਰਦਾ ਹੈ। ਜੋ ਮੋਖ਼ਸ਼ ਸਰੂਪ ਹੈ। ਇਹ ਦੇਵੀ ਮੋਖ਼ਸ਼ ਦੀ ਬਖ਼ਸ਼ਿਸ਼ ਕਰਦੀ ਹੈ।

ਇਸ ਕਾਲੀ ਦੇ ਲੰਮੇ ਤਿੱਖੇ ਦੰਦ ਸਤੋ ਗੁਣ ਦੇ ਵਾਧੇ ਦੇ ਪ੍ਰਤੀਕ ਹਨ। ਇਸ ਦੀ ਬਾਹਰ ਨਿਕਲੀ ਲਾਲ ਜੀਭ ਰਜੋ ਗੁਣ ਦੀ ਪ੍ਰਤੀਕ ਹੈ। ਦੇਵੀ ਪਹਿਲਾਂ ਰਜੋ ਗੁਣ ਨੂੰ ਵਧਾ ਕੇ ਤਮੋ ਗੁਣ ਦਾ ਨਾਸ਼ ਕਰਦੀ ਹੈ। ਲਾਲ ਲਹੂ ਭਿੱਜੀ ਜੀਭ ਦਾ ਇਹੋ ਕੰਮ ਹੈ। ਫਿਰ ਸਤੋ ਗੁਣ ਰੂਪੀ ਲੰਮੇ ਤਿੱਖੇ ਦੰਦਾਂ ਨਾਲ ਲਾਲ ਜੀਭ ਨੂੰ ਚਿੱਥ ਕੇ ਰਜੋ ਗੁਣ ਨੂੰ ਵੀ ਸਮਾਪਤ ਕਰ ਦੇਂਦੀ ਹੈ।

ਕਾਲਿਕਾ ਨੂੰ ਉਹ ਸਾਧਕ ਬਹੁਤ ਪਿਆਰੇ ਹਨ ਜੋ ਬੱਚਿਆਂ ਵਾਂਗ ਨਿਰਛਲ, ਨਿਸ਼ਕਾਮ, ਨਿਰਵਿਕਾਰ ਹੁੰਦੇ ਹਨ। ਕਾਲੀ ਇਨ੍ਹਾਂ ਸਾਧਕਾਂ ਦੇ ਪ੍ਰਤੀਕ ਬਾਲਕਾਂ ਦੇ ਸ਼ਵਾਂ ਨੂੰ ਆਪਣੇ ਕੰਨਾਂ ਦੇ ਆਭੂਸ਼ਣ ਵਾਂਗ ਪਹਿਨਦੀ ਹੈ।

ਉਭਰੇ ਹੋਏ ਡੁਲ੍ਹ ਡੁਲ੍ਹ ਪੈਂਦੇ ਥਣ ਉਸ ਅੰਨ ਆਦਿ ਵਲ ਧਿਆਨ ਦਿਵਾਉਂਦੇ ਹਨ ਜਿਸ ਨਾਲ ਦੇਵੀ ਤਿੰਨਾਂ ਲੋਕਾਂ (ਤ੍ਰਿਜਗਤ) ਦੀ ਪਾਲਣਾ ਕਰਦੀ ਹੈ।

ਚਤੁਰ ਭੁਜਾ ਦੇਵੀ ਦੇ ਖੱਬੇ ਹੇਠਲੇ ਹੱਥ ਵਿਚ ਮਹਾ ਮੋਹ ਰੂਪੀ ਅਸੁਰ ਦਾ ਸਿਰ ਹੈ ਅਤੇ ਖੱਬੇ ਪਾਸੇ ਦੇ ਹੀ ਉਪਰਲੇ ਹੱਥ ਵਿਚ ਗਿਆਨ ਰੂਪੀ ਖੜਗ ਹੈ। ਇਸ ਖੜਗ ਨਾਲ ਦੇਵੀ ਨਿਸ਼ਕਾਮ ਸਾਧਕ ਦੇ ਮੋਹਪਾਸ਼ (ਬੰਧਨ) ਰੂਪੀ ਅਸੁਰ ਦਾ ਸਿਰ ਵੱਢ ਲੈਂਦੀ ਹੈ। ਦੇਵੀ ਦੇ ਸੱਜੇ ਪਾਸੇ ਵਾਲਾ ਉਪਰਲਾ ਹੱਥ ਅਭੈ ਮੁਦ੍ਰਾ ਵਿਚ ਤਣਿਆ ਹੋਇਆ ਹੈ ਅਤੇ ਸੱਜੇ ਪਾਸੇ ਦਾ ਹੀ ਹੇਠਲ਼ਾ ਹੱਥ ਵਰ ਮੁਦ੍ਰਾ ਵਿਚ। ਇਸ ਦਾ ਅਰਥ ਹੈ ਕਿ ਜਦੋਂ ਜਦੋਂ ਜੀਵ ਨੂੰ ਕਿਸੇ ਮੁਸੀਬਤ ਦਾ ਸਾਹਮਣਾ ਕਰਨਾ ਪੈਂਦਾ ਹੈ ਓਦੋਂ ਓਦੋਂ ਦੇਵੀ ਜੀਵ ਦੀ ਰੱਖਿਆ ਕਰਦੀ ਤੇ ਅਭੈਦਾਨ ਦੇਂਦੀ ਹੈ। ਅਤੇ ਜਿਹੜੇ ਜੀਵ ਵਿਕਲਪਾਂ ਤੋਂ ਉਪਰ ਉੱਠ ਕੇ ਵਿਕਲਪਾਂ ਦੇ ਮੂਲ ਕਾਰਨ ਮਹਾ ਮੋਹ ਆਦਿ ਦਾ ਸਿਰ ਲਾਹ ਦੇਂਦੇ ਨੇ ਉਨ੍ਹਾਂ ਸਕਾਮ ਸਾਧਕਾਂ ਨੂੰ ਮਨਇੱਛਿਤ ਵਰ ਪ੍ਰਾਪਤ ਹੋ ਜਾਂਦੇ ਨੇ।

ਕਾਲਿਕਾ ਦੇਵੀ ਦੇ ਗਲ ਵਿਚ ਵੱਢੇ ਹੋਏ ਸਿਰਾਂ ਦੀ ਮਾਲਾ—ਉਨ੍ਹਾਂ ਪੰਜਾਹ ਅੱਖਰਾਂ ਦੀ ਪ੍ਰਤੀਕ ਹੈ ਜਿਸ ਨੂੰ ਵਰਨ ਮਾਲਾ ਜਾਂ ਵਰਨ ਮਾਤ੍ਰਿਕਾ ਆਖਿਆ ਜਾਂਦਾ ਹੈ। ਇਸ ਵਰਨ ਮਾਤ੍ਰਿਕਾ ਦੇ ਪੰਜਾਹ ਵਰਨਾਂ ਤੋਂ ਜਗਤ ਦੀ ਰਚਨਾ ਹੈ ਤੇ ਇਨ੍ਹਾਂ ਵਰਣਾ ਦੀ ਸਮਾਪਤੀ ਜਗਤ ਦਾ ਸੰਘਾਰ ਅਰਥਾਤ ਪਰਮੇਸ਼ਵਰ ਵਿਚ ਲੈਅ। ਇਹ ਮਾਤ੍ਰਿਕਾ ਵਰਨ ਨਾਮ ਰੂਪਾਤਮਕ ਅਰਥਾਤ ਜਗਤ ਦੇ ਪ੍ਰਤੀਨਿਧੀ ਹਨ। ਮਹਾਂ ਪ੍ਰਲੈ ਸਮੇਂ ਕਾਲੀ ਜਗਤ ਨੂੰ ਆਪਣੇ ਵਿਚ ਲੀਨ ਕਰ ਲੈਂਦੀ ਹੈ ਅਰਥਾਤ ਪ੍ਰਤੀ ਸੰਹਾਰ ਕਰ ਲੈਂਦੀ ਹੈ।

ਜੀਵ ਦੇ ਹੱਥ ਕਰਮ ਦੇ ਸੂਚਕ ਹਨ। ਜਿੰਨਾ ਚਿਰ ਮੋਖ਼ਸ਼ ਪ੍ਰਾਪਤ ਨਹੀਂ ਹੁੰਦਾ ਓਨਾ

ਚਿਰ ਜਨਮ ਜਨਮਾਂਤਰ ਤਕ ਹੱਥਾਂ ਰਾਹੀਂ ਕਰਮ ਕਰਦਾ ਹੈ। ਇਨ੍ਹਾਂ ਵੱਢੇ ਹੋਏ ਹੱਥਾਂ ਦੀ ਕਮਰ ਦੁਆਲੇ ਝਾਲਰ ਦਾ ਅਰਥ ਹੈ—ਕਰਮਾਂ ਦਾ ਅਰਪਨ ਤੇ ਮੋਖ਼ਸ਼ ਦੀ ਪ੍ਰਾਪਤੀ।

ਦੇਵੀ ਦਾ ਖੱਬਾ ਪੈਰ ਅਗਾਂਹ ਵਧਾ ਕੇ ਖਲੋਣ ਨੂੰ ਆਲੀੜ੍ਹਪਾਦਾ ਆਖਿਆ ਜਾਂਦਾ ਹੈ ਅਤੇ ਸੱਜਾ ਪੈਰ ਵਧਾ ਕੇ ਖਲੋਣ ਨੂੰ ਪ੍ਰਤਿਆਲੀੜ੍ਹਪਾਦਾ। ਇਸ ਦਾ ਅਰਥ ਹੈ ਕਿ ਦੇਵੀ ਦਾ ਇਕ ਪੈਰ ਅਤੀਤ (ਭੂਤਕਾਲ) ਵਿਚ ਹੈ ਤੇ ਦੂਜਾ ਪੈਰ ਭਵਿੱਖਤ ਵਿਚ। ਇੰਜ ਦੇਵੀ ਕਾਲਿਕਾ ਕਾਲ ਦੀ ਅਧਿਸ਼ਠਾਤਰੀ (ਸਵਾਮਿਨੀ) ਰੂਪ ਵਿਚ ਖੜ੍ਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਰਚਿਤ ਇਨ੍ਹਾਂ ਤੁਕਾਂ ਦਾ ਅਰਥ ਉਪਰ ਦੱਸੇ ਚੌਹਾਂ ਹੱਥਾਂ ਦੇ ਵਰਨਣ ਤੋਂ ਸਪਸ਼ਟ ਹੋ ਜਾਂਦਾ ਹੈ।

"ਯਾ ਕਾਲਿ ਮੈ ਸਭ ਕਾਲਿ ਕ੍ਰਿਪਾਨ ਕੀ
ਭਾਰੀ ਭੁਜਾਨ ਕੋ ਭਾਰੀ ਭਰੋਸੋ।"

ਇਸ ਕਲਜੁਗ ਵਿਚ ਕਾਲੀ ਦੀ ਬਲਵਾਨ ਭੁਜਾ ਵਿਚ ਫੜੇ ਗਿਆਨ ਰੂਪੀ ਖੜਗ ਨਾਲ ਮਹਾਂ ਮੋਹ ਦਾ ਸਿਰ ਲਾਹ ਕੇ ਮੋਖ਼ਸ਼ ਪਦ ਹਾਸਿਲ ਕੀਤਾ ਜਾ ਸਕਦਾ ਹੈ ਅਤੇ 'ਅਭੈ' ਤੇ 'ਵਰ' ਨਾਲ ਮੁਸੀਬਤਾਂ ਤੋਂ ਰੱਖਿਆ ਤੇ ਉੱਤਮ ਸੁਖਾਂ ਦਾ ਭੋਗ ਵੀ ਕੀਤਾ ਜਾ ਸਕਦਾ ਹੈ। ਇੰਜ ਇਹ ਕਾਲੀ ਭੋਗ ਤੇ ਮੋਖ਼ਸ਼ ਦੋਹਾਂ ਦੀ ਹੀ ਦਾਤੀ ਦੇ ਰੂਪ ਵਿਚ ਸਹਾਇਕ ਹੁੰਦੀ ਹੈ।

# ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ

ਸਾਰੀਆਂ ਰੁੱਤਾਂ ਵਿਚ ਪਰਮੇਸ਼ਵਰ ਆਪ ਰਵ ਰਿਹਾ ਹੈ ਤੇ ਆਪ ਹੀ ਉਨ੍ਹਾਂ ਦਾ ਸਿਰਜਨਹਾਰ ਹੈ। ਆਪਣੀ ਲੀਲ੍ਹਾ ਦੇ ਰੰਗ ਵਿਚ ਉਸ ਨੇ ਰੁੱਤਾਂ ਦੇ ਰੰਗ ਭਰੇ, ਗੁਣ ਤੇ ਸੁਭਾਵ ਵੀ ਆਪ ਹੀ ਰਚੇ ਅਤੇ ਆਪ ਹੀ ਉਨ੍ਹਾਂ ਦੇ ਨਾਮ ਰੱਖੇ ਨੇ। ਉਨ੍ਹਾਂ ਰੰਗਾਂ, ਰੂਪਾਂ ਗੁਣਾਂ ਤੇ ਸੁਭਾਵਾਂ ਅਨੁਸਾਰ ਹੀ ਆਪੇ ਗੁਰੂ ਰੂਪ ਵਿਚ ਆਣ ਕੇ ਬਾਣੀ ਰਚੀ ਤੇ ਉਸ ਬਾਣੀ ਰਾਹੀਂ ਰੁੱਤਾਂ ਵਿਚੋਂ ਰੁੱਤ—ਰਿਤੂ ਰਾਜ ਬਸੰਤ ਨੂੰ 'ਸਦ ਬਸੰਤ' ਆਖ ਕੇ ਵਡਿਆਇਆ ਹੈ। ਸਦ ਬਸੰਤ—ਅਰਥਾਤ ਸੰਪੂਰਨ ਖੇੜੇ ਵਾਲੀ, ਸੰਪੂਰਨ ਸੁਗੰਧੀਆਂ ਵਾਲੀ, ਸੰਪੂਰਨ ਰੰਗਾਂ ਵਾਲੀ ਪਰੀਪੂਰਨ ਰੁੱਤ। ਬਸੰਤ ਰੁੱਤ—ਜਿਹੜੀ 'ਸਾਮਯ' ਰੁੱਤ ਹੈ। ਨਾ ਬਹੁਤੀ ਗਰਮੀ, ਨਾ ਬਹੁਤੀ ਠੰਢ, ਨਾ ਜਲ ਥਲ, ਨਾ ਸੋਕਾ। ਬਸੰਤ ਰੁੱਤ ਸਹਿਜ ਰੁੱਤ!

ਬਸੰਤ ਰੁੱਤ—ਜਿਸ ਵਿਚ ਫੁੱਲਾਂ, ਫਲਾਂ, ਪੱਤਿਆਂ, ਰੁੱਖਾਂ, ਲਤਾਵਾਂ, ਜੰਗਲ-ਬੇਲਿਆਂ, ਉਮਲ੍ਹਦੀਆਂ ਨਦੀਆਂ ਝਰਨਿਆਂ ਝੀਲਾਂ, ਬਰਫਾਂ ਲੱਦੇ ਪਰਬਤਾਂ ਤੇ ਕਲ ਕਲ ਵਹਿੰਦੀਆਂ ਕੂਹਲਾਂ ਨਾਲ ਸ਼ਿੰਗਾਰੀ ਜੋਬਨ ਮੱਤੀ ਧਰਤ ਸੁਹਾਗਣ ਹਰ ਦੂਮੇਲ ਤੇ ਆਕਾਸ਼ ਦਾ ਆਲਿੰਗਨ ਕਰਦੀ ਪਰਤੀਤ ਹੁੰਦੀ ਹੈ। ਜਿਸ ਬਾਰੇ ਗੁਰੂਦੇਵ ਨੇ ਆਖਿਆ ਹੈ—

"ਬਲਿਹਾਰੀ ਕੁਦਰਤਿ ਵਸਿਆ, ਤੇਰਾ ਅੰਤੁ ਨ ਜਾਈ ਲਖਿਆ।"

ਉਸ ਬੇਅੰਤ, ਅਸੀਮ ਨਿਰਾਕਾਰ ਦੇ ਜੇ ਕਦੇ ਸੰਪੂਰਨ ਸਾਕਾਰ ਦਰਸ਼ਨ ਕਰਨੇ ਹੋਣ ਤਾਂ ਉਹ ਬਸੰਤ ਰੁੱਤ ਵਿਚ ਹੀ ਹੋਣੇ ਸੰਭਵ ਨੇ।

ਏਸੇ ਬਸੰਤ ਦੀ ਬਾਣੀ ਵਿਚ ਕਬੀਰ ਜੀ ਨੇ ਕਿਹਾ ਹੈ—

"ਮਉਲੀ ਧਰਤੀ ਮਉਲਿਆ ਅਕਾਸੁ ॥
ਘਟਿ ਘਟਿ ਮਉਲਿਆ ਆਤਮ ਪ੍ਰਗਾਸ ॥
ਰਾਜਾ ਰਾਮ ਮਉਲਿਆ ਅਨਤ ਭਾਇ ॥
ਜਹ ਦੇਖਉ ਤਹ ਰਹਿਆ ਸਮਾਇ ॥
ਦੁਤੀਆ ਮਉਲੇ ਚਾਰਿ ਬੇਦ ॥
ਸਿੰਮ੍ਰਿਤਿ ਮਉਲੀ ਸਿਉ ਕਤੇਬ ॥
ਸੰਕਰ ਮਉਲਿਓ ਜੋਗ ਧਿਆਨ ॥
ਕਬੀਰ ਕੋ ਸੁਆਮੀ ਸਭ ਸਮਾਨ ॥"

ਬਸੰਤ, ਕਬੀਰ ਦੇ ਸੁਆਮੀ ਵਾਂਗ ਹੀ ਸਮਾਨ ਰੁੱਤ ਹੈ।

ਸਤਿਗੁਰੂ ਨਾਨਕ ਨੇ ਬਸੰਤ ਨੂੰ ਗੋਬਿੰਦ ਰੂਪ ਵਿਚ ਚਿਤਰਿਤ ਕੀਤਾ ਹੈ।

"ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥

ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥"

ਮਹਾਂ ਮਹਾਂ, ਵਡੀਆਂ ਵਡੀਆਂ ਮੁਬਾਰਕਾਂ ਸਦਾ ਸਦਾ ਗੋਬਿੰਦ ਰੂਪ ਸਦਾ ਬਸੰਤ ਚੜ੍ਹਿਆ ਹੈ। ਇਸ ਲਈ ਆਪਣੇ ਪਰਫੁੱਲ ਚਿਤ ਨਾਲ ਇਸ ਨੂੰ ਮਨ ਵਿਚ ਵਸਾਓ।

ਬਸੰਤ ਰੁੱਤ—ਜਿਸ ਵਿਚ ਧਰਤੀ ਆਕਾਸ਼ ਸਭ ਮਉਲਦੇ ਨੇ। ਪ੍ਰੇਮੀਆਂ ਦੇ ਮਿਲਾਪ ਵਿਚ ਪੂਰਨ ਮਿਲਨ ਦਾ ਆਨੰਦ ਹੁੰਦਾ ਤੇ ਮਿਲਨ-ਮੁਖੀ ਜੀਵ ਅਤੇ ਬ੍ਰਹਮ ਇਕ ਰਸ ਹੋ ਜਾਂਦੇ ਨੇ।

ਬਾਰਾਂ ਮਹੀਨਿਆਂ ਵਿਚ ਆਉਂਦੀਆਂ ਛੇ ਰੁੱਤਾਂ ਵਿਚੋਂ ਬਸੰਤ ਰੁੱਤ ਨੂੰ ਛੱਡ ਕੇ ਬਾਕੀ ਦੀਆਂ ਪੰਜਾਂ ਰੁੱਤਾਂ ਵਿਚ ਕਿਸੇ ਨਾ ਕਿਸੇ ਪਾਸਿਓਂ ਕੋਈ ਨਾ ਕੋਈ ਊਣ ਜਾਂ ਮੁਸ਼ਕਿਲ ਦਿਸਦੀ ਹੈ। ਪਰ ਰਿਤੂ-ਰਾਜ ਬਸੰਤ ਵਿਚ ਸੰਪੂਰਨ ਆਨੰਦ ਹੈ।

ਇਸ ਨੂੰ ਸੰਜੋਗ ਆਖੀਏ ਤੇ ਭਾਵੇਂ ਉਸ ਦੀ ਲੀਲ੍ਹਾ—ਬਾਰਾਂ ਮਹੀਨਿਆਂ ਵਿਚ ਵਿਆਪਤ ਛੇ ਰੁੱਤਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦਾ ਅਵਰਤਨ ਬਸੰਤ ਰੁੱਤ ਵਿਚ ਹੋਇਆ ਤੇ ਉਹ ਬਾਰਾਂ ਸਤਿਗੁਰਾਂ ਵਿਚੋਂ ਵੀ ਬਾਰ੍ਹਵੀਂ ਥਾਂ ਬਸੰਤ ਦੇ ਮਹੀਨਿਆਂ ਵਿਚ ਬਸੰਤ ਵਾਂਗ ਹੀ ਆਏ।

ਸਾਲ ਵਿਚ ਆਉਣ ਵਾਲੀਆਂ ਛੇਆਂ ਰੁੱਤਾਂ ਵਿਚੋਂ ਹਰੇਕ ਰੁੱਤ ਦੋ ਦੋ ਮਹੀਨਿਆਂ ਦੀ ਮੰਨੀ ਜਾਂਦੀ ਹੈ। ਪਰ ਇਹ ਦੋ ਦੋ ਮਹੀਨੇ ਪਹਿਲੇ ਅੱਧੇ, ਵਿਚਕਾਰਲੇ ਪੂਰੇ ਤੇ ਤੀਸਰੇ ਅੱਧੇ ਨੂੰ ਰਲਾ ਕੇ ਹੀ ਬਣਦੇ ਨੇ। ਇਸੇ ਲਈ ਬਸੰਤ ਰੁੱਤ ਮਾਘ, ਫਗਣ ਤੇ ਚੇਤ ਤਿੰਨਾ ਵਿਚੋਂ ਹੀ ਪ੍ਰਸਫੁਟਿਤ ਹੁੰਦੀ ਹੈ।

ਸਤਿਗੁਰੂ ਨਾਨਕ ਨੇ ਤੁਖਾਰੀ ਰਾਗ ਦੇ ਬਾਰਾਂ ਮਾਹ ਵਿਚ ਜ਼ੀਵ ਰੂਪੀ ਇਸਤ੍ਰੀ ਦੀ ਬ੍ਰਹਮ ਰੂਪੀ ਪਤੀ ਨੂੰ ਮਿਲਨ ਦੀ ਤਾਂਘ, ਤੇ ਮਿਲਨ-ਯਾਤਰਾ ਵਿਚ ਆਉਣ ਵਾਲੀਆਂ ਰੋਕਾਂ ਮੁਸ਼ਕਿਲਾਂ, ਲੋਭ ਲਾਲਚ, ਭੁਲੇਖਿਆਂ ਤੇ ਛੋਟੀਆਂ ਮੋਟੀਆਂ ਪ੍ਰਾਪਤੀਆਂ ਦਾ ਵਰਨਣ ਕਰਕੇ ਅੰਤ ਬਸੰਤ ਦੇ ਮਹੀਨਿਆਂ ਵਿਚ ਪੂਰਨ ਮਿਲਨ ਦੀ ਸਥਿਤੀ ਦਾ ਵਰਨਣ ਕੀਤਾ ਹੈ:

"ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥
ਬਨ ਫੂਲੇ ਮੰਝ ਬਾਰਿ ਮੈਂ ਪਿਰੁ ਘਰਿ ਬਾਹੁੜੈ ॥
ਪਿਰੁ ਘਰਿ ਨਹੀਂ ਆਵੈ ਧਨ ਕਿਉਂ ਸੁਖੁ ਪਾਵੈ
ਬਿਰਹਿ ਬਿਰੋਧ ਤਨੁ ਛੀਜੈ ॥
ਕੋਕਿਲ ਅੰਬਿ ਸੁਹਾਵੀ ਬੋਲੈ
ਕਿਉਂ ਦੁਖੁ ਅੰਕਿ ਸਹੀਜੈ ॥
ਭਵਰ ਭਵੰਤਾ ਫੂਲੀ ਡਾਲੀ ਕਿਉਂ ਜੀਵਾ ਮਰੁ ਮਾਏ ॥
ਨਾਨਕ ਚੇਤਿ ਸਹਜਿ ਸੁਖੁ ਪਾਵੈ,
ਜੇ ਹਰਿ ਵਰੁ ਘਰਿ ਧਨ ਪਾਏ ॥"

ਸਾਰਾ ਵਾਤਾਵਰਨ ਬਸੰਤ ਵਰਗਾ ਹੀ ਹੈ। ਧਰਤੀ ਫਲ ਫੁਲ ਬਿਰਛ ਜੰਗਲ ਸਭ

ਮਉਲ ਰਹੇ ਨੇ। ਕੋਇਲ ਵੀ ਅੰਬ ਉਤੇ ਕੂਕਦੀ ਹੈ। ਪਰ ਇਹ ਸਭ ਹੁਣ ਚੰਗਾ ਨਹੀ-ਲਗਦਾ ਕਿਉਂਕਿ ਪਤੀ ਪਰਮੇਸ਼ਵਰ ਕੋਲ ਨਹੀਂ। ਸਤਿਗੁਰੂ ਜੀ ਏਥੇ ਜੀਵ ਨੂੰ ਚਿਤਾਉਂਦੇ ਨੇ ਕਿ ਜੇ (ਧਨ-ਇਸਤ੍ਰੀ) ਰੂਪੀ ਜੀਵ ਚੇਤ ਦੇ ਮਹੀਨੇ ਵਿਚ ਪਰਮੇਸ਼ਵਰ ਨੂੰ ਆਪਣੇ ਹਿਰਦੇ ਵਿਚੋਂ ਲੱਭੇ ਤਾਂ ਸਹਿਜ ਸੁੱਖ ਮਿਲ ਸਕਦਾ ਹੈ।

ਇਸਤ੍ਰੀ ਰੂਪੀ ਜੀਵ ਨੂੰ ਵੈਸਾਖ ਵੀ ਭਲਾ ਲਗਦਾ ਹੈ—ਪਰ ਮੁਸ਼ਕਿਲ ਇਸ ਮਹੀਨੇ ਵਿਚ ਵੀ ਕਾਇਮ ਹੈ—

"ਵੈਸਾਖੁ ਭਲਾ ਸਾਖਾ ਵੇਸ ਕਰੇ ॥
ਧਨ ਦੇਖੈ ਹਰਿਦੁਆਰਿ ਆਵਹੁ ਦਇਆ ਕਰੇ।
ਘਰਿ ਆਓ ਪਿਆਰੇ ਦੁਤਰ, ਤਾਰੇ, ਤੁਧ ਬਿਨੁ ਅਢੁ ਨ ਮੋਲੋ ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀਂ ਪ੍ਰਭੁ ਭਾਵੈ ਸੁਰਤ ਸਬਦਿ ਮਨੁ ਮਾਨਾ।"

ਵੈਸਾਖ ਭਲਾ ਲਗਦਾ ਹੈ। ਕਿਉਂਕਿ ਕੁਦਰਤ ਦਾ ਸ਼ਿੰਗਾਰ ਉਸ ਦੇ ਮਨ ਉਤੇ ਅਸਰ ਕਰ ਰਿਹਾ ਹੈ। ਇਸ ਹਾਲਤ ਵਿਚ ਅਰਜ਼ ਹੋ ਰਹੀ ਹੈ ਕਿ ਮੇਰੇ ਪਿਆਰੇ, ਘਰ ਆਓ! ਹਿਰਦੇ ਵਿਚ ਮੈਨੂੰ ਦਰਸ਼ਨ ਦਿਓ ਤੇ ਇਹ ਦੁਸਤਰ ਸੰਸਾਰ ਸਾਗਰ ਪਾਰ ਕਰਵਾਓ। ਤੇਰੇ ਬਿਨਾਂ ਮੇਰਾ ਅੱਧੀ ਕੌਡੀ ਜਿੰਨਾ ਮੁੱਲ ਨਹੀਂ। ਤੇਰੇ ਨਾਲ ਹੀ ਮੇਰਾ ਮੁੱਲ ਹੈ—ਤੇ ਜੇ ਸਤਿਗੁਰੂ ਆਪ ਮਿਲ ਕੇ ਮੈਨੂੰ ਵੀ ਦਰਸ਼ਨ ਕਰਵਾ ਦੇਵੇ ਤਾਂ ਫਿਰ ਤੂੰ ਮੈਨੂੰ ਦੂਰ ਨਹੀਂ ਨੇੜੇ ਹੀ ਜਾਪੇਂਗਾ। ਮੈਨੂੰ ਤਦ ਹੀ ਪੱਕ ਹੋਵੇਗਾ ਕਿ ਤੂੰ ਮੇਰੇ ਅੰਦਰ ਵੱਸ ਰਿਹਾ ਹੈਂ। ਅਤੇ ਜਦੋਂ ਤੂੰ ਮੈਨੂੰ ਇੰਜ ਅੰਦਰ ਵੱਸਦਾ ਦਿੱਸੇਂਗਾ—ਫਿਰ ਹੋਰ ਕੌਣ ਹੈ ਜੋ ਮੇਰਾ ਮੁੱਲ ਆਂਕੇ ?

ਜੀਵ ਦੀ ਪ੍ਰਭੂ ਮਿਲਣ ਦੀ ਯਾਤ੍ਰਾ ਚਲ ਰਹੀ ਹੈ। ਇਸ ਹਾਲਤ ਵਿਚ ਸਤਿਗੁਰੂ ਨਾਨਕ ਇਸ ਮਹੀਨੇ ਦਾ ਉਪਦੇਸ਼ ਦੇਕੇ ਉਸ ਯਾਤ੍ਰਾ ਨੂੰ ਸੁਖੈਨ ਕਰਦੇ ਤੇ ਰਾਹ ਦਸਦੇ ਨੇ ਕਿ ਜੇ ਵੈਸਾਖ ਵਿਚ ਸੁਰਤ ਨੂੰ ਸ਼ਬਦ ਵਿਚ ਜੋੜੇਂ ਤਾਂ ਇਹ ਪ੍ਰਭੂ ਨੂੰ ਚੰਗਾ ਲਗਦਾ ਹੈ।

ਜੇਠ ਆਪ ਵੀ ਤਪਦਾ ਹੈ ਤੇ ਸਾਧਕ ਜੀਵ ਨੂੰ ਵੀ ਤਪਾਉਂਦਾ ਹੈ। ਇਸ ਹਾਲਤ ਵਿਚ ਪ੍ਰੀਤਮ ਹੋਰ ਵੀ ਯਾਦ ਆਉਂਦਾ ਹੈ :

"ਮਾਹੁ ਜੇਠੁ ਭਲਾ ਪ੍ਰੀਤਮੁ ਕਿਉਂ ਬਿਸਰੈ ॥
ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ।
ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉਂ ਸੁਖ ਮਹਲੀ ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥"

ਜੇਠ ਮਹੀਨੇ ਦੀ ਗਰਮੀ ਨਾਲ ਧਰਤੀ ਭੱਠ ਵਾਂਗ ਤਪ ਰਹੀ ਹੈ—ਇਸ ਹਾਲਤ ਵਿਚ ਜੀਵ ਰੂਪੀ ਇਸਤ੍ਰੀ ਬੇਨਤੀ ਕਰਦੀ ਹੈ ਤੇ ਸੋਚਦੀ ਹੈ ਕਿ ਕਿਵੇਂ ਪ੍ਰਭੂ ਨੂੰ ਭਾਵਾਂ। ਉਹ

ਵੈਰਾਗੀ-ਵਿਰਕਤ ਪ੍ਰਭੂ ਸੱਚੇ ਮਹਿਲ ਵਿਚ ਰਹਿੰਦਾ ਹੈ—ਪਰ ਮੈਨੂੰ ਉਥੇ ਆਉਣ ਦੀ ਆਗਿਆ ਦੇਵੇ ਤਾਂ ਪਹੁੰਚਾਂ ! ਹਰੀ ਤੋਂ ਬਿਨਾ ਮਹਿਲ ਵਿਚ ਕੀ ਸੁੱਖ !

ਸਤਿਗੁਰੂ ਜੀ ਹੁਣ ਜੇਠ ਮਹੀਨੇ ਲਈ ਸਾਧਕ ਜੀਵ ਨੂੰ ਉਪਦੇਸ਼ ਦੇਂਦੇ ਨੇ ਤੇ ਯਾਤ੍ਰਾ ਨੂੰ ਹੋਰ ਸੁਖੈਨ ਕਰਨ ਦਾ ਰਸਤਾ ਦਸਦੇ ਨੇ ਕਿ ਇਹੋ ਜਿਹੇ ਗੁਣ ਗ੍ਰਹਿਣ ਕਰ, ਜਿਨ੍ਹਾਂ ਨਾਲ ਤੇਰੀ ਉਸ ਹਰੀ ਨਾਲ ਸਾਂਝ ਪੈ ਜਾਵੇ ਤੇ ਉਹ ਤੇਰੇ ਤੇ ਕਰਮ (ਬਖ਼ਸ਼ਿਸ਼-ਕਿਰਪਾ) ਕਰੇ। ਫਿਰ ਉਸੇ ਵਾਂਗ ਹੀ ਤਪਸ਼ ਤੋਂ ਰਹਿਤ ਸ਼ਾਂਤ ਅਡੋਲ ਹੋ ਜਾਏਂਗੀ।

ਹਾੜ ਦਾ ਮਹੀਨਾ ਵੀ ਆਪਣੇ ਗਰਮੀ ਵਾਲੇ ਰੰਗ ਢੰਗ ਦਾ ਹੈ—

"ਆਸਾੜੁ ਭਲਾ, ਸੂਰਜੁ ਗਗਨਿ ਤਪੈ,
ਧਰਤੀ ਦੂੱਖ ਸਹੈ ਸੋਖੈ ਅਗਨਿ ਭਖੈ ॥
ਅਗਨਿ ਰਸੁ ਸੋਖੈ, ਮਰੀਐ ਧੋਖੈ,
ਭੀ ਸੋ ਕਿਰਤ ਨ ਹਾਰੇ ॥
ਰਥੁ ਫਿਰੈ, ਛਾਇਆ ਧਨ ਤਾਕੈ,
ਟੀਡੁ ਲਵੈ ਮੰਝਿ ਬਾਰੇ ॥
ਅਵਗਣ ਬਾਧਿ ਚਲੀ, ਦੂੱਖ ਆਗੈ,
ਸੁਖੁ ਤਿਸੁ ਸਾਚਿ ਸਮਾਲੇ ॥
ਨਾਨਕ ਜਿਸ ਨੋ ਇਹੁ ਮਨੁ ਦੀਆ
ਮਰਣੁ ਜੀਵਣੁ ਪ੍ਰਭ ਨਾਲੇ ॥"

ਸੂਰਜ ਦੇ ਸੇਕ ਨਾਲ ਅਸਮਾਨ ਤਪ ਰਿਹਾ ਹੈ, ਧਰਤੀ ਦੁੱਖ ਸਹਿ ਰਹੀ ਹੈ ਕਿ ਸੂਰਜ ਤੋਂ ਉਪਜੀ ਅਗਨੀ ਧਰਤੀ ਦੇ ਪਾਣੀ ਨੂੰ ਹੀ ਸੋਖੀ ਜਾਂਦੀ ਹੈ। ਕ੍ਰਾਹ ਕ੍ਰਾਹ ਕੇ ਧੁਖਦੀ ਸੜਦੀ ਹੈ। ਪਰ ਸੂਰਜ ਦਾ ਰਥ ਆਪਣਾ ਕਰਮ ਨਹੀਂ ਛੱਡਦਾ ਉਹ ਲਗਾਤਾਰ ਚਲ ਰਿਹਾ ਹੈ। ਜੀਵ ਰੂਪ ਇਸਤ੍ਰੀ ਛਾਇਆ ਲਭਦੀ ਹੈ। ਉਜਾੜਾਂ ਵਿਚ ਬੀਂਡੇ ਬੋਲਦੇ ਨੇ। ਸਤਿਗੁਰੂ ਜੀ ਉਪਦੇਸ਼ ਦੇਂਦੇ ਨੇ ਕਿ ਅਉਗਣਾਂ ਦੀ ਪੰਡ ਬੰਨ੍ਹ ਕੇ ਚਲਣ ਨਾਲ ਅੱਗੇ ਦੁੱਖ ਹੀ ਦੁੱਖ ਆਉਣਗੇ ਅਤੇ ਜੇ ਸੱਚੇ ਪ੍ਰਭੂ ਨਾਲ ਲਿਵ ਲਾ ਲਵੇਂ ਤਾਂ ਅੱਗੇ ਸੁੱਖ ਹੀ ਸੁੱਖ ਹੈ। ਪ੍ਰਭੂ ਨੂੰ ਮਨ ਦਾ ਸਮਰਪਨ ਕੀਤਿਆਂ ਮਰਨ ਜਿਉਣ ਉਸੇ ਦੇ ਲੇਖੇ ਹੋ ਜਾਂਦਾ ਹੈ।

ਰਸੀਲੇ ਸਾਵਣ ਦਾ ਆਪਣਾ ਹੀ ਅੰਦਾਜ਼ ਹੈ—:

"ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀਂ ਆਵੈ, ਮਰੀਐ ਹਾਵੈ,
ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਂਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾ ਵਏ ॥

ਨਾਨਕ ਸਾ ਸੋਹਾਗਣਿ ਕੰਤੀ ਪਿਰਕੈ ਅੰਕਿ ਸਮਾਵਏ ॥"

ਸਾਵਣ ਵਿਚ ਇਸਤ੍ਰੀ ਰੂਪ ਬਿਰਹੀ ਜੀਵ ਦੀ ਜੋ ਹਾਲਤ ਹੁੰਦੀ ਹੈ—ਉਸ ਦਾ ਵਰਨਣ ਕਰਨ ਤੋਂ ਉਪਰੰਤ ਸਤਿਗੁਰੂ ਜੀ ਦਾ ਉਪਦੇਸ਼ ਹੈ—ਕਿ ਓਹੋ ਹੀ ਸੁਹਾਗਣ ਤੇ ਕੰਤ ਨੂੰ ਭਾਉਣ ਵਾਲੀ ਇਸਤ੍ਰੀ ਹੈ ਜੋ ਸਦਾ ਉਸਦੀ ਯਾਦ ਵਿਚ ਲੀਨ ਰਹੇ।

ਭਾਦੋਂ ਵਿਚ ਸਾਧਕ ਜੀਵ ਦੀ ਮੰਜ਼ਿਲ ਹੋਰ ਥੋੜੀ ਨੇੜੇ ਹੋ ਜਾਂਦੀ ਹੈ :

"ਭਾਦਉ ਭਰਮਿ ਭੁਲੀ ਭਰ ਜੋਬਨਿ ਪਛੁਤਾਣੀ ॥<br>
ਜਲਥਲ ਨੀਰਿ ਭਰੇ ਬਰਸ ਰੁੱਤੇ ਰੰਗੁ ਮਾਣੀ ॥<br>
ਬਰਸੈ ਨਿਸਿ ਕਾਲੀ ਕਿਉਂ ਸੁਖੁ ਬਾਲੀ<br>
ਦਾਦਰ ਮੋਰ ਲਵੰਤੇ ॥<br>
ਪ੍ਰਿਓ ਪ੍ਰਿਓ ਚਵੈ ਬਬੀਹਾ ਬੋਲੈ<br>
ਭੁਇਅੰਗਮ ਫਿਰਹਿ ਡਸੰਤੇ ॥<br>
ਮਛਰ ਡੰਗ ਸਾਇਰ ਭਰ ਸੁਭਰ।<br>
ਬਿਨੁ ਹਰਿ ਕਿਉਂ ਸੁਖੁ ਪਾਈਐ ॥<br>
ਨਾਨਕ ਪੂਛਿ ਚਲਉ ਗੁਰੂ ਅਪਨੇ<br>
ਜਹ ਪ੍ਰਭੂ ਤਹਿ ਹੀ ਜਾਈਐ ॥"

ਭਾਦਰੋਂ ਦਾ ਮਹੀਨਾ ਵੀ ਸਾਵਣ ਵਾਂਗ ਵਰਖਾ ਵਾਲਾ ਹੀ ਹੈ। ਸਭ ਨਦੀਆਂ ਨਾਲੇ, ਝੀਲ ਸਰੋਵਰ ਜਲ ਨਾਲ ਭਰ ਗਏ ਨੇ। ਇਸਤ੍ਰੀ ਦਾ ਜੋਬਨ ਉਮ੍ਹਲ ਰਿਹਾ ਤੇ ਉਸ ਭਰਪੂਰਤਾ ਵਿਚ ਭੁੱਲਣਾ ਚਾਹ ਰਿਹਾ ਹੈ। ਪਰ ਜਦ ਕਾਲੀ ਰਾਤ ਵਿਚ ਬੱਦਲ ਗਰਜਦੇ, ਮੀਂਹ ਬਰਸਦਾ ਹੈ, ਡੱਡੂ ਇਕ ਤਾਣ ਡੜੈਂ ਡੜੈਂ ਕਰਦੇ ਨੇ, ਉਦੋਂ ਪੀਆ ਤੋਂ ਬਿਨਾਂ ਆਪਣਾ ਆਪ ਸੁੰਞਾ ਲਗਦਾ ਹੈ, ਕਾਲੀ ਰਾਤ ਵਿਚ ਮੀਂਹ, ਡੱਡੂਆਂ ਦੀਆਂ ਅਵਾਜ਼ਾਂ ਤੇ ਧਰਤੀ ਹੇਠੋਂ ਬਾਹਰ ਆਏ ਡੰਗਦੇ ਫਿਰਦੇ ਸੱਪਾਂ ਤੋਂ ਡਰ ਲਗਦਾ ਹੈ। ਏਹਨੀ ਦਿਨੀਂ ਮੋਰਾਂ ਦੀ ਕੇਕਾ ਧੁਨੀ ਤੇ ਬੰਬੀਹੇ ਦੀ ਪ੍ਰਿਓ ਪ੍ਰਿਓ ਹੋਰ ਵੀ ਤਰਸਾਉਂਦੀ ਹੈ ਤੇ ਭੁੱਲੀ ਪਛਤਾਉਂਦੀ ਹੈ।

ਸਤਿਗੁਰਾਂ ਨੇ ਭਾਦਰੋਂ ਦੇ ਵਰਨਣ ਵਿਚ ਸਾਧਕ ਦੀ ਉਸ ਅਵਸਥਾ ਦਾ ਜ਼ਿਕਰ ਕੀਤਾ ਹੈ—ਜਦੋਂ ਸਾਧਨਾ ਦਾ ਇਕ ਵੱਡਾ ਪੜਾਵ ਪਾਰ ਹੋ ਜਾਂਦਾ ਤੇ ਨੌਂ ਨਾਦ ਸੁਣੀਨੇ ਸ਼ੁਰੂ ਹੋ ਜਾਂਦੇ ਨੇ। ਇਨ੍ਹਾਂ ਨੌਂ ਨਾਦਾਂ ਦੀ ਧੁਨੀ ਉਸ ਦੀਆਂ ਚੰਗੀਆਂ-ਮੰਦੀਆਂ ਮਨੋਬਿਰਤੀਆਂ ਦੇ ਸੰਘਰਸ਼ ਦੀਆਂ ਲਖਾਇਕ ਤੇ ਭਰਮ ਭੁਲੇਖਿਆਂ ਦੀਆਂ ਸੂਚਕ ਨੇ। ਇਸ ਮਹੀਨੇ ਦੇ ਉਪਦੇਸ਼ ਵਿਚ ਸਤਿਗੁਰੂ ਜੀ ਆਪ ਕੁਝ ਨਹੀਂ ਆਖਦੇ। ਸਗੋਂ ਸਾਧਕ ਦੀ ਅਵਸਥਾ ਵਿਚੋਂ ਜਾਗੇ ਇਸ ਭਾਵ ਦਾ ਬਿਆਨ ਕਰਦੇ ਨੇ ਕਿ ਹੁਣ ਤਾਂ ਮੈਂ ਆਪਣੇ ਸਤਿਗੁਰੂ ਕੋਲੋਂ ਪੁੱਛ ਕੇ ਹੀ ਚਲਾਂਗਾ—ਤੇ ਜਿੱਥੇ ਉਹ ਪ੍ਰਭੂ ਦੀ ਦੱਸ ਪਾਏਗਾ ਉਸ ਦੇ ਉਪਦੇਸ਼ਾਂ ਅਨੁਸਾਰ ਉਥੇ ਹੀ ਜਾਵਾਂਗਾ।

ਹੁਣ ਅਸੂੰ ਵਿਚ ਪਰਵੇਸ਼ ਹੈ। ਮੰਜ਼ਿਲ ਭਾਵੇਂ ਓਨੀਂ ਦੂਰ ਨਹੀਂ ਜਿੰਨੀ ਪਿਛਲੇ

ਮਹੀਨਿਆਂ ਵਿਚ ਸੀ—ਫਿਰ ਵੀ ਅਜੇ ਦਿੱਸਦੀ ਨਹੀਂ :

"ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥
ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ ॥
ਦਹਦਿਸਿ ਸਾਖ ਹਰੀ ਹਰੀਆਵਲ ਸਹਿਜ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥"

ਅਸੂੰ ਆ ਗਿਆ ਹੈ ਪ੍ਰੀਤਮ ਹੁਣ ਤੇ ਆ ਮਿਲੋ। ਤੇਰੇ ਮਿਲਾਪ ਲਈ ਝੂਰਦਿਆਂ ਉਮਰਾ ਬੀਤ ਗਈ ਤੇ ਕੇਸ ਕਾਹੀ ਵਾਂਗ ਸਫੇਦ ਹੋ ਗਏ ਨੇ। ਮੈਂ ਦੂਜੇ ਭਉ—ਦੁਨਿਆਵੀ ਪਦਾਰਥਾਂ ਦੀ ਲਾਲਸਾ ਵਿਚ ਖੁਭੀ ਰਹਿਣ ਕਰਕੇ ਤੇਰੇ ਪ੍ਰੇਮ ਤੋਂ ਵਾਂਈਂ ਗਈ ਹਾਂ। ਅੱਗੇ ਤੇ ਘਾਮ-ਜਵਾਨੀ ਦੀ ਗਰਮੀ ਸੀ—ਉਸੇ ਦੀ ਉਹ ਤਾਕਤ ਵੀ ਸੀ—ਪਰ ਹੁਣ ਤੇ ਉਸ ਤੋਂ ਬਾਅਦ ਸਾਹਮਣੇ ਠੰਢ ਦਾ ਮੌਸਮ ਹੈ। ਕਮਜ਼ੋਰ ਬੁਢਾਪਾ ਪਾਲੇ ਦੀ ਰੁੱਤ ਵਿਚ ਚਲਦਿਆਂ ਮਨ ਡੋਲਦਾ ਹੈ। ਫਿਰ ਵੀ ਵੇਖਦੀ ਹਾਂ—ਕਿ ਦਸਾਂ ਦਿਸ਼ਾਵਾਂ ਵਿਚ ਹੀ ਸ਼ਾਖਾਂ-ਟਹਿਣੀਆਂ ਹਰੀਆਂ ਨੇ—ਚੁਫੇਰੇ ਹਰਿਆਵਲ ਫੈਲੀ ਹੋਈ ਏ। ਅਸੂੰ ਦੀ ਇਸ ਸੁਖਾਵੀਂ ਰੁੱਤੇ ਭਰੋਸੇ ਤੇ ਧਰਵਾਸੇ ਦਾ ਇਕ ਕਾਰਨ ਇਸ ਸਮਝ ਦਾ ਉਪਜਣਾ ਹੈ ਕਿ ਸਹਿਜ ਪਕੇ ਸੋ ਮੀਠਾ ਹੁੰਦਾ ਹੈ।

ਅਸੂੰ ਦੇ ਉਪਦੇਸ਼ ਵਿਚ ਸਤਿਗੁਰੂ ਜੀ ਸਾਧਕ ਦੀ ਅੰਦਰਲੀ ਮੰਗ ਦੀ ਗੱਲ ਦੱਸਦਿਆਂ ਫਰਮਾਉਂਦੇ ਨੇ ਕਿ ਹੁਣ ਮਿਲ ਪਓ—ਕਿਉਂਕਿ ਹੁਣ ਤੇ ਮੈਂ ਸਤਿਗੁਰੂ ਨੂੰ ਵਿਚੋਲਾ ਵਕੀਲ ਵੀ ਬਣਾ ਲਿਆ ਹੈ।

ਕੱਤਕ ਵਿਚ ਉਨ੍ਹਾਂ ਸੁਭਾਗੀਆਂ ਦਾ ਵਰਨਣ ਹੈ—ਜਿਨ੍ਹਾਂ ਨੇ ਹਰੀ ਵਰ ਦੀ ਛੁਹ ਪਾ ਲਈ ਹੈ :

"ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥
ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥
ਅਵਗਣ ਮਾਰੀ ਮਰੈ ਨ ਸੀਝੈ ਗੁਣ ਮਾਰੀ ਤਾ ਮਰਸੀ ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ।"

ਕੱਤਕ ਵਿਚ ਪ੍ਰਭੂ ਵੱਲੋਂ ਨਾਮ ਤੇ ਭਗਤੀ ਰੂਪੀ ਕਿਰਤ ਦਾ ਫਲ ਉਸ ਸਾਧਕ ਨੂੰ ਮਿਲਦਾ ਹੈ ਜਿਹੜੀ ਕਿਰਤ ਉਸ ਨੇ ਬੀਤੇ ਸਮੇਂ ਵਿਚ ਕੀਤੀ ਹੁੰਦੀ ਹੈ। ਅਤੇ ਉਹ ਫਲ ਮਿਲਦਾ ਹੈ ਅੰਤਰ ਆਤਮਾ ਵਿਚ ਆਤਮ ਗਿਆਨ ਦੀ ਸਹਿਜ ਅਡੋਲ ਜਗਦੀ ਲੌ ਵਾਲੇ ਦੀਪਕ ਦੇ ਰੂਪ ਵਿਚ। ਉਸ ਦੀਪਕ ਵਿਚ ਜੋ ਤੇਲ ਹੈ—ਉਹ ਪ੍ਰਭੂ ਦੀ ਪਛਾਣ ਵਾਲੇ ਤੱਤ

ਰੂਪ ਨਾਮ ਦਾ ਤੇਲ ਹੈ ਤੇ ਉਸ ਦੇ ਰਸ ਨਾਲ ਸਾਧਕ ਰੂਪੀ ਇਸਤ੍ਰੀ ਦਾ ਪ੍ਰਭੂ ਮੇਲ ਦੇ ਉਮਾਹ ਤੇ ਆਨੰਦ ਰਸ ਨਾਲ ਸਰਾਬੋਰ ਹੋ ਜਾਂਦੀ (ਭਿੱਜ ਜਾਂਦੀ) ਹੈ।

ਜਿਸ ਇਸਤ੍ਰੀ ਰੂਪੀ ਜੀਵ—(ਸਾਧਕ) ਨੂੰ ਔਗਣਾਂ-ਵਿਕਾਰਾਂ ਨੇ ਮਾਰ ਲਿਆ ਹੈ ਉਹ ਸਫਲ ਨਹੀਂ। ਸਫਲ ਉਹ ਸਾਧਕ ਹੈ ਜਿਸ ਨੂੰ ਪ੍ਰਭੂ ਦੇ ਭਜਨ ਨੇ ਵਿਕਾਰਾਂ ਵੱਲੋਂ ਮਾਰ ਦਿੱਤਾ ਹੈ—ਵਿਕਾਰ ਜਿਸ ਨੂੰ ਕੰਮ ਦਾ ਨਾ ਜਾਣ ਕੇ ਛੱਡ ਕੇ ਟੁਰ ਜਾਂਦੇ ਨੇ। ਸਤਿਗੁਰੂ ਨਾਨਕ ਕੱਤਕ ਵਿਚ ਖ਼ੁਦ ਸਾਧਕ ਰੂਪ ਵਿਚ ਆਖਦੇ ਨੇ, ਹੇ ਪ੍ਰਭੂ, ਜਿਨ੍ਹਾਂ ਨੂੰ ਤੂੰ ਨਾਮ ਤੇ ਭਗਤੀ ਵਿਚ ਲਾ ਲਿਆ ਹੈ ਉਹ ਤਾਂ ਆਪਣੇ ਘਰ ਵਿਚ ਪਤੀ ਪਰਮੇਸ਼ਵਰ ਨਾਲ ਇਕ ਰਸ ਹੋ ਬੈਠੇ ਨੇ। ਪਰ ਮੈਂ ਤੇ ਅਜੇ ਵੀ ਆਸ ਉਡੀਕ ਵਿਚ ਹੀ ਹਾਂ। ਹੇ ਪਿਆਰੇ, ਕਪਾਟ-ਦਰ-ਖੋਹਲੋ, ਮੈਨੂੰ ਤਾਂ ਹੁਣ ਇਕ ਇਕ ਘੜੀ ਛੇ ਛੇ ਮਹੀਨਿਆਂ ਜਿੜੀ ਜਾਪ ਰਹੀ ਹੈ।

ਪਿਛਲੀ ਲੰਮੀ ਸਾਧਨਾ ਜਾਂ ਨਾਮ ਦੀ ਕਿਰਤ ਨਾਲ ਮੱਘਰ ਵਿਚ ਸਾਧਕ ਦੀ ਦ੍ਰਿਸ਼ਟੀ ਹੋਰ ਖੁੱਲ੍ਹ ਜਾਂਦੀ ਹੈ :

"ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥
ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥
ਗਿਆਨ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥"

ਸਾਧਕ ਰੂਪੀ ਇਸਤ੍ਰੀ ਨੂੰ ਮੰਘਰ ਦਾ ਮਹੀਨਾ ਵੀ ਚੰਗਾ ਲਗਦਾ ਹੈ—ਪਰ ਚੰਗਾ ਲਗਣ ਦੇ ਕਾਰਨ ਪਹਿਲਿਆਂ ਨਾਲੋਂ ਵਖਰੇ ਨੇ। ਪਹਿਲੇ ਮਹੀਨੇ ਚੰਗੇ ਲਗਦੇ ਸਨ ਆਪਣੀਆਂ ਬਾਹਰਲੀਆਂ ਸਿਫ਼ਤਾਂ, ਰੰਗਾਂ ਰੂਪਾਂ ਤੇ ਸੁਭਾਵਾਂ ਕਾਰਨ, ਪਰ ਹੁਣ ਮੱਘਰ ਚੰਗਾ ਲਗਦਾ ਹੈ ਆਪਣੇ ਅੰਦਰ ਵਸੇ ਹਰੀ ਦੇ ਗੁਣਾਂ ਕਰਕੇ। ਅਤੇ ਹਰੀ ਪ੍ਰੀਤਮ ਉਸ ਗੁਣਵੰਤੀ ਨੂੰ ਪਿਆਰਾ ਲਗਦਾ ਹੈ ਜੋ ਸਦਾ, ਉਸ ਸਦਾ ਰਹਿਣ ਵਾਲੇ ਪਰਮੇਸ਼ਵਰ ਨੂੰ ਯਾਦ ਕਰਦੀ ਹੈ। ਇਕੋ ਓਹੋ ਹਰੀ ਹੀ ਨਿਹਚਲ ਚਤੁਰ ਤੇ ਸੁਜਾਨ ਸਦਾ ਰਹਿਣ ਵਾਲਾ ਹੈ—ਬਾਕੀ ਦਾ ਸਾਰਾ ਜਗਤ ਤਾਂ ਚੰਚਲ ਚਲਣਹਾਰ ਹੈ। ਹੁਣ ਗਿਆਨ—ਹਰੀ ਦੀ ਪਛਾਣ—ਧਿਆਨ—ਸੁਰਤ ਦਾ ਸ਼ਬਦ ਨਾਲ ਜੁੜਣਾ ਤੇ ਹਰੀ ਦੀ ਸਿਫ਼ਤ ਸਲਾਹ, ਕਰਨ ਕਰਕੇ ਉਸ ਨੂੰ ਸਾਧਕ ਪਿਆਰਾ ਲਗਣ ਲਗ ਪਿਆ ਹੈ। ਹੁਣ ਗੀਤ ਨਾਦ ਕਾਵਿ ਆਦਿ ਦੀ ਥਾਂ ਰਾਮ ਨਾਮ ਸੁਣਨ ਕਰਕੇ ਸਭ ਦੁੱਖ ਭੱਜ ਗਏ।

ਸਤਿਗੁਰੂ ਜੀ ਕਹਿੰਦੇ ਨੇ—ਓਹੋ ਧਨ (ਇਸਤ੍ਰੀ) ਅਥਵਾ ਸਾਧਕ—ਨਾਹ—(ਪਤੀ) ਨੂੰ ਪਿਆਰੀ ਹੈ ਜੋ ਦਿਲੀ ਭਗਤੀ ਨਾਲ ਹਰੀ ਨੂੰ ਸਮਰਪਿਤ ਹੈ।

ਪੋਹ ਆਉਂਦਿਆਂ ਗਿਆਨ ਜਾਗ੍ਰਤ ਹੋ ਚੁੱਕਾ ਹੈ। ਪ੍ਰਭੂ ਹੁਣ ਦੂਰ ਨਹੀਂ ਜਾਪਦਾ—ਪਰ ਅਜੇ ਉਸਦੀ ਛੋਹ ਤਾਂ ਮਿਲੀ ਹੀ ਨਹੀਂ। ਹੁਣ ਉਸੇ ਛੋਹ ਲਈ ਬੇਨਤੀ ਹੈ :

"ਪੋਖਿ ਤੁਖਾਰੁ ਪੜੈ, ਵਣੁ ਤ੍ਰਿਣੁ ਰਸੁ ਸੋਖੈ ॥
ਆਵਤ ਕੀ ਨਾਹੀ ਮਨ ਤਨ ਵਸਹਿ ਮੁਖੇ ॥
ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰਸਬਦੀ ਰੰਗੁ ਮਾਣੀ ॥
ਅੰਡਜ ਜੇਰਜ ਸੇਤਜ ਉਤਭੁਜ
ਘਟਿ ਘਟਿ ਜੋਤਿ ਸਮਾਣੀ ॥
ਦਰਸਨੁ ਦੇਹੁ ਦਇਆ ਪਤਿ ਦਾਤੇ
ਗਤਿ ਪਾਵਉ ਮਤਿ ਦੇਹੋ ॥
ਨਾਨਕ ਰੰਗਿ ਰਵੈ ਰਸਿ ਰਸੀਆ
ਹਰਿ ਸਿਉ ਪ੍ਰੀਤਿ ਸਨੇਹੋ ॥"

ਪੋਹ ਵਿਚ ਕੱਕਰ ਤੇ 'ਬਰਫ' ਪੈਂਦੀ ਹੈ ਜੋ ਬਣ, ਬਣਸਪਤ ਤਕ ਦਾ ਰਸ ਸੋਖ ਲੈਂਦੀ ਹੈ। ਐਸੀ ਹਾਲਤ ਵਿਚ ਤੂੰ ਮਨ ਤਨ ਤੇ ਮੁਖ ਵਿਚ ਨਾਮ ਬਾਣੀ ਰੂਪ ਵਿਚ ਤਾਂ ਹਰਦਮ ਹੈਂ—ਪਰ ਆਪ ਮੇਰੇ ਕੋਲ ਆਣ ਕੇ ਅੰਗ ਕਿਉਂ ਨਹੀਂ ਲਗਾਉਂਦਾ। ਜਗਜੀਵਨ ਦਾਤੇ ਤੂੰ ਮਨ ਤਨ ਵਿਚ ਤਾਂ ਰਵ ਰਿਹਾ ਹੈਂ—ਗੁਰ ਸ਼ਬਦ ਰਾਹੀਂ ਰਸ ਵੀ ਮਾਣ ਰਹੀ ਹਾਂ। ਚੌਹਾਂ ਖਾਣੀਆਂ ਦੇ ਜੀਆਂ ਵਿਚ ਤੇਰੀ ਹੀ ਜੋਤ ਸਮਾਈ ਹੋਈ ਏ। ਸਤਿਗੁਰੂ ਨਾਨਕ ਇਸ ਅਵਸਥਾ ਵਿਚ ਆਖਦੇ ਨੇ ਕਿ ਹੇ ਦਇਆ ਦੇ ਦਾਤੇ ਸਤਿਗੁਰੂ, ਦਰਸ਼ਨ ਦੇ ਕੇ ਐਸੀ ਬੁੱਧੀ ਗਤਿ ਮਿਤ ਦਿਓ ਜਿਸ ਦੀ ਬਦੌਲਤ ਰਸ ਰਸੀਏ ਹਰੀ ਨਾਲ ਸਨੇਹ-ਪ੍ਰੀਤ ਦਾ ਸੰਬੰਧ ਪੱਕਾ ਹੋ ਜਾਏ।

ਮਾਘ ਵਿਚ ਬਸੰਤ ਦਾ ਅਰੰਭ ਹੋ ਗਿਆ ਹੈ। ਸਾਧਕ ਵੀ ਆਪਦੀ ਪ੍ਰਭੂ ਪ੍ਰਾਪਤੀ ਦੀ ਮੰਜ਼ਿਲ ਦੇ ਅੰਤਿਮ ਪੜਾ ਦੇ ਅਤਿ ਨੇੜੇ ਪਹੁੰਚ ਗਿਆ ਹੈ :

ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥
ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥
ਪੁੰਨ ਦਾਨ ਪੂਜਾ ਪਰਮੇਸਰ ਜੁਗਿ ਜੁਗਿ ਏਕੋ ਜਾਤਾ ॥
ਨਾਨਕ ਮਾਘਿ ਮਹਾਰਸ ਹਰਿ ਜਪਿ ਅਠਸਠਿ ਤੀਰਥ ਨਾਤਾ ॥"

ਮਾਘ ਮਹੀਨੇ ਵਿਚ ਤੀਰਥਾਂ ਨੂੰ ਆਪਣੇ ਅੰਦਰ ਹੀ ਅਨੁਭਵ ਕਰਕੇ ਸਾਧਕ ਪਵਿੱਤਰ ਹੋ ਗਿਆ ਹੈ। ਸਜਣ ਹਰੀ ਸਹਿਜ ਭਾਵ ਨਾਲ ਹਿਰਦੇ ਵਿਚੋਂ ਹੀ ਵੇਖ ਲਿਆ ਹੈ। ਹੇ ਮੇਰੇ ਬਾਂਕੇ ਪ੍ਰੀਤਮ ਤੇਰੀ ਸਿਫ਼ਤ ਸਲਾਹ ਨੂੰ ਹਿਰਦੇ ਵਿਚ ਧਾਰਨ ਕਰਕੇ ਤੈਨੂੰ ਭਾ ਜਾਣਾ ਹੀ ਮੇਰਾ ਸਰੋਵਰਾਂ ਦਾ, ਗੰਗਾ, ਜਮਨਾ, ਤ੍ਰਿਵੇਣੀ ਸੰਗਮ ਅਤੇ ਸੱਤਾਂ ਸਮੁੰਦਰਾਂ ਦਾ ਇਸ਼ਨਾਨ ਹੈ। ਮੇਰੇ ਸਭ ਪੁੰਨ ਦਾਨ, ਪੂਜਾ ਅਰਚਾ ਓਦੋਂ ਸੰਪੂਰਨ ਹੋ ਗਏ ਜਦੋਂ ਜੁਗੋ ਜੁਗ ਅਟਲ ਰਹਿਣ ਵਾਲੇ ਇਕ ਪਰਮੇਸ਼ਵਰ ਨਾਲ ਸਾਂਝ ਪਾ ਲਈ।

ਸਾਧਕ ਦੀ ਪ੍ਰਭੂ ਮਿਲਣ ਲਈ ਸ਼ੁਰੂ ਹੋਈ ਯਾਤ੍ਰਾ ਹੁਣ ਸੰਪੂਰਨ ਹੋ ਰਹੀ ਹੈ। ਬਸੰਤ ਦੀ ਪੂਰਨ ਰੁੱਤ ਵਿਚ ਪਰਵੇਸ਼ ਹੋ ਚੁੱਕਾ ਹੈ। ਪਰਮੇਸ਼ਵਰ ਹੁਣ ਦੂਰ ਨਹੀਂ, ਆਪਣੇ ਹਿਰਦੇ ਵਿਚ ਅਨੁਭਵ ਹੁੰਦਿਆਂ ਹੀ ਫੱਗਣ ਦਾ ਮਹੀਨਾ ਆ ਗਿਆ ਹੈ।

"ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥
ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ
ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨਾ ਥਾਓ ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥
ਨਾਨਕ ਮੇਲਿ ਲਈ ਗੁਰਿ ਆਪਣੇ ਘਰਿ ਵਰੁ ਪਾਇਆ ਨਾਰੀ ॥"

ਫਲਗੁਣ-ਫੱਗਣ ਵਿਚ ਮਨ ਖੁਸ਼ੀਆਂ ਨਾਲ ਭਰ ਗਿਆ ਹੈ ਕਿਉਂਕਿ ਸਦੀਵ ਦਾ ਅਨੰਦ ਪ੍ਰਾਪਤ ਹੋਇਆ ਹੈ। ਅਤੇ ਇਹ ਪ੍ਰਾਪਤੀ ਹੋਈ ਹੈ ਆਪਾ ਗੁਆ ਕੇ। ਮਨ ਵਿਚੋਂ ਮੋਹ ਦੂਰ ਹੋ ਗਿਆ ਹੈ—ਕਿਉਂਕਿ ਇਹ ਪ੍ਰਭੂ ਦੀ ਰਜ਼ਾ ਵਿਚ ਹੋਇਆ ਹੈ। ਹੇ ਪ੍ਰਭੂ ਹੁਣ ਕਿਰਪਾ ਕਰਕੇ ਹਿਰਦੇ ਵਿਚੋਂ ਪ੍ਰਗਟ ਹੋਵੋ।

ਪ੍ਰੀਤਮ ਦੀ ਗ਼ੈਰ ਮੌਜੂਦਗੀ ਵਿਚ ਕਿੰਨੇ ਵੀ ਵੇਸ ਤੇ ਹਾਰ ਸ਼ਿੰਗਾਰ ਕਰ ਲਏ ਜਾਣ—ਉਸ ਦੇ ਮਹਿਲ ਵਿਚ ਸਥਾਨ ਨਹੀਂ ਮਿਲਦਾ। ਅਤੇ ਜਿਸ ਇਸਤ੍ਰੀ ਨੂੰ ਪੀਆ ਨੇ ਲੋੜ ਲਿਆ ਉਸਨੂੰ ਸਭ ਹਾਰ ਸ਼ਿੰਗਾਰ ਤੇ ਪਾਟ ਪਟੰਬਰ ਉਸੇ ਵਿਚੋਂ ਹਾਸਿਲ ਹੋ ਗਏ ਤੇ ਉਹ ਸ਼ਿੰਗਾਰੀ ਗਈ।

ਹੁਣ ਸਤਿਗੁਰੂ ਨਾਨਕ ਪੂਰਨ ਤੱਤ ਦਾ ਰਹੱਸ ਦੱਸਦੇ ਨੇ :

"ਨਾਨਕ ਮੇਲਿ ਲਈ ਗੁਰਿ ਅਪਣੈ
ਘਰਿ ਵਰਿ ਪਾਇਆ ਨਾਰੀ ॥"

ਸਤਿਗੁਰੂ ਨਾਨਕ ਕਹਿੰਦੇ ਨੇ ਸਾਧਕ ਰੂਪੀ ਮੈਂ ਨਾਰੀ ਨੂੰ ਮੇਰੇ ਸਤਿਗੁਰੂ ਨੇ ਆਪਦੇ ਨਾਲ ਮੇਲ ਲਿਆ ਤਾਂ ਮੈਂ ਆਪਣੇ ਘਰ-ਆਪਣੇ ਹਿਰਦੇ ਵਿਚੋਂ ਹੀ ਤੈਨੂੰ ਪਾ ਲਿਆ ਹੈ। ਹੇ ਪਤੀ ਪਰਮੇਸ਼ਵਰ, ਸਤਿਗੁਰੂ ਹੀ ਤੇਰੀ ਪ੍ਰਾਪਤੀ ਦਾ ਵਸੀਲਾ ਹੈ।

ਹੁਣ ਸਤਿਗੁਰੂ ਨਾਨਕ ਸਾਲ ਦੇ ਬਾਰਾਂ ਮਹੀਨਿਆਂ ਤੇ ਥਿਤਾਂ ਵਾਰਾਂ ਨੂੰ ਪ੍ਰਭੂ ਮਿਲਨ ਦੀ ਸਾਧਨਾ ਯਾਤ੍ਰਾ ਦਾ ਪ੍ਰਤੀਕ ਕਾਲ ਮੰਨ ਕੇ ਉਸ ਦਾ ਸਮਾਪਨ ਕਰਦੇ ਹੋਏ ਆਖਦੇ ਨੇ—

"ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥

ਨਾਨਕ ਅਹਿਨਿਸਿ ਰਾਵੈ ਪ੍ਰੀਤਮ ਹਰਿ ਵਰੁ ਥਿਰੁ ਸੋਹਾਗੋ ॥"

ਬੇ ਦਸ ਮਾਹ—ਦੋ ਤੇ ਦਸ-ਬਾਰਾਂ ਮਹੀਨੇ, ਰੁੱਤਾਂ, ਥਿਤਾਂ, ਵਾਰ, ਘੜੀ ਭਲੇ ਨੇ, ਸਫਲ ਨੇ। ਕਿਉਂਕਿ ਇਨ੍ਹਾਂ ਵਿਚ ਸਹਿਜ—ਪ੍ਰਮਾਤਮਾ ਆਣ ਕੇ ਮਿਲਿਆ ਹੈ। ਪ੍ਰਭੂ ਪਿਆਰੇ ਮਿਲ ਗਏ ਤਾਂ ਸਭੇ ਕਾਰਜ ਸੌਰ ਗਏ। ਕਾਰਜਾਂ ਨੂੰ ਸਵਾਰਨ ਦੀਆਂ ਵਿਧੀਆਂ ਕਰਤਾ ਜਾਣਦਾ ਹੈ। ਜਿਸ ਪ੍ਰਭੂ ਨੇ ਮੈਨੂੰ ਸ਼ਿੰਗਾਰਿਆ ਹੈ ਉਸ ਨੇ ਆਪ ਹੀ ਮੈਨੂੰ ਪਿਆਰਿਆ ਹੈ। ਹੁਣ ਮਿਲਾਪ ਹੋ ਗਿਆ ਹੈ ਤੇ ਰੰਗ ਮਾਣਿਆਂ ਜਾ ਰਿਹਾ ਹੈ। ਸਤਿਗੁਰੂ ਦੀ ਕਿਰਪਾ ਨਾਲ ਮੇਰੇ ਮਸਤਕਿ ਉਪਰ ਸੁਭਾਗ ਦੀ ਰੇਖਾ ਬਣੀ ਹੈ ਤੇ ਹੁਣ ਮੇਰੀ ਸੇਜ ਸੁਹਾਵੀ ਹੋ ਗਈ ਹੈ। ਹੁਣ ਸਦਾ ਕਾਇਮ ਰਹਿਣ ਵਾਲਾ ਸੁਹਾਗ ਹਰੀ ਰੂਪੀ ਪ੍ਰੀਤਮ ਮੈਨੂੰ ਦਿਨ ਰਾਤ ਰਾਵਦਾ-ਮਾਣਦਾ ਹੈ।

ਪ੍ਰਭੂ ਸੰਗ ਰੂਪੀ ਸਦ ਬਸੰਤ ਵਿਚ ਰੰਗ ਮਾਣਦੇ ਜੀਵ ਦੇ ਪ੍ਰਭੂ ਦੀ ਲੀਲ੍ਹਾ ਕਾਰਨ ਵਿਛੜਨ ਤੇ ਫਿਰ ਸਤਿਗੁਰੂ ਦੀ ਮੇਹਰ ਤੇ ਸਾਧਨ ਭਜਨ ਦੀ ਕਿਰਤ ਕਮਾਈ ਕਰਨ ਨਾਲ ਬਸੰਤ ਰੁੱਤ ਵਿਚ ਹੀ ਮੁੜ ਜਾ ਮਿਲਣ ਨਾਲ ਬਸੰਤ ਰੁੱਤ ਨੂੰ ਸਦ ਗੋਬਿੰਦ ਰੂਪ ਮੰਨਿਆ ਗਿਆ ਹੈ। ਇਸੇ ਬਸੰਤ ਰੁੱਤ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਧਰਤੀ ਉਪਰ ਆਉਣਾ—ਗੋਬਿੰਦ ਦਾ ਆਉਣਾ ਹੀ ਹੈ।

# ਦਸ ਕਦਮ

ਅੰਮ੍ਰਿਤਾ ਪ੍ਰੀਤਮ ਜੀ ਨੇ ਆਪਣੇ ਪਰਚੇ ਨਾਗਮਣੀ ਵਿਚ ਪੁੱਛਿਆ ਕਿ ਕਿਸੇ ਔਖੇ ਸਮੇਂ ਤੁਸੀਂ ਦਸ ਦਸ ਕਦਮ ਕੀਹਦੇ ਨਾਂ ਤੁਰਨਾ ਚਾਹੋਗੇ। ਇਸੇ ਪਰਸੰਗ ਵਿਚ ਇਹ ਲੇਖ ਲਿਖਿਆ ਗਿਆ।

ਮੇਰੇ ਪਹਿਲੇ ਦਸ ਕਦਮ ਉਸ ਸ਼ੂੰਨਯ ਦੇ ਨਾਮ ਹਨ, ਜਿਸ ਸ਼ੂੰਨਸ ਦਾ ਅਹਿਸਾਸ ਮੈਨੂੰ ਉਦੋਂ ਹੋਇਆ ਜਦੋਂ ੨੭ ਫਰਵਰੀ ੧੯੯੪ ਦੀ ਰਾਤ ਦਿਲ ਉਤੇ ਹੋਏ ਬੀਮਾਰੀ ਦੇ ਹਮਲੇ ਕਾਰਨ ਪੰਜ-ਛੇ ਦਿਨਾਂ ਤਕ ਸੰਗਿਆ ਸ਼ੂੰਨਯ ਰਿਹਾ ਸਾਂ। ਸੋਚਦਾ ਹਾਂ, ਉਹ ਪੰਜ-ਛੇ ਦਿਨ ਮੈਂ ਉਸ ਸੁੰਨ ਸਮਾਧੀ ਵਿਚ ਰਿਹਾ ਹੋਵਾਂਗਾ—ਜਿਹੜੀ ਅਰਬਦ ਨਰਬਦ ਧੁੰਦੂਕਾਰ ਦੀ ਸਥਿਤੀ ਵਿਚ ਹੁੰਦੀ ਹੈ। ਮੈਨੂੰ ਲਗਦਾ ਹੈ ਕਿ ਉਹ ਪੰਜ ਛੇ ਦਿਨ ਮੇਰੀ ਸੰਸਾਰਕ ਜਾਂ ਲੌਕਿਕ ਯਾਤਰਾ ਵਿਚ ਮਨਫ਼ੀ ਹੋ ਗਏ ਸਨ ਤੇ ਪਾਰਲੌਕਿਕਤਾ ਦੇ ਅਹਿਸਾਸ ਤੋਂ ਵੀ ਰਹਿਤ ਸਨ। ਸੋਚਦਾ ਹਾਂ ਕਿ ਜੇ ਪਾਰਲੌਕਿਕ ਸਥਿਤੀ ਇਹੋ ਜਿਹੀ ਹੀ ਹੁੰਦੀ ਹੋਵੇ ਤਾਂ ਜ਼ਿੰਦਗੀ ਭਰ ਜੋ ਉਤਾਰ-ਚੜ੍ਹਾਅ ਅਤੇ ਦੁੱਖ-ਸੁੱਖ ਵੇਖੇ ਹਨ ਉਨ੍ਹਾਂ ਤੋਂ ਅਤੇ ਉਨ੍ਹਾਂ ਦੀ ਸਿਮਰਤੀ ਤੋਂ ਵੀ ਪੂਰਨ ਮੁਕਤੀ ਦੀ ਉਹ ਸਥਿਤੀ ਸ਼ਾਨਦਾਰ ਹੋਵੇਗੀ।

ਅਤੇ ਮੇਰੇ ਦੂਸਰੇ ਦਸ ਕਦਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ ਹਨ—ਜਿਨ੍ਹਾਂ ਦੇ ਦਰਸ਼ਨ ਮੈਨੂੰ ਉਸ ਸੰਗਿਆ ਸ਼ੂੰਨਯਤਾ ਤੋਂ ਥੋੜ੍ਹਾ ਕੁ ਬਾਹਰ ਆਉਂਦਿਆਂ ਹੀ ਹੋਏ ਤੇ ਉਹ ਦਰਸ਼ਨ 'ਮੁੜ ਤੋਂ ਜੀਵਨ' ਦੇ ਅਹਿਸਾਸ ਨੂੰ ਜਗਾਉਂਦੇ ਲੱਗੇ ਸਨ। ਸਤਿਗੁਰੂ ਜਗਜੀਤ ਸਿੰਘ ਜੀ—ਜਿਨ੍ਹਾਂ ਨੇ ਪਿਛਲੇ ਚਾਰ ਦਹਾਕਿਆਂ ਤੋਂ ਮੈਨੂੰ ਬਿਨਾਂ ਸ਼ਰਤ ਮੁਹੱਬਤ ਹੀ ਮੁਹੱਬਤ ਦਿੱਤੀ ਹੈ। ਸਤਿਗੁਰੂ ਜੀ ਮੇਰੀ ਸੁਰਤ ਲੈਣ ਹਸਪਤਾਲ ਆਏ ਸਨ ਤੇ ਇਕ ਸੁਰਤ ਮੈਨੂੰ ਦੇ ਵੀ ਗਏ ਸਨ। ਮੈਂ ਦੀਨਦਿਆਲ ਉਪਾਧਿਆਏ ਹਸਪਤਾਲ 'ਚੋਂ ਘਰ ਆ ਗਿਆ ਸੀ।

ਆਪ ਫਿਰ ਘਰ ਆਏ ਅਤੇ ਆਖਿਓ ਨੇ, "ਅਜੇ ਤੁਹਾਡੀ ਲੋੜ ਏ, ਅਜੇ ਜਾਣ ਨਹੀਂ ਦੇਣਾ।" ਅਤੇ ਫਿਰ ਸੇਵਕਾਂ ਨੂੰ ਹੁਕਮ ਕੀਤਾ ਸੀ—"ਭਾਰਤੀ ਜੀ ਨੂੰ ਫ਼ੌਰਨ ਐਸਕੋਰਟਸ ਹਸਪਤਾਲ ਵਿਚ ਲੈ ਜਾਓ।" ਮੈਨੂੰ ਜਾਪਿਆ ਕਿ ਸਚਮੁਚ ਹੀ ਅੱਜ ਵੀ ਮੇਰੀ ਕਿਸੇ ਨੂੰ ਲੋੜ ਹੈ, ਮੇਰੀ ਜ਼ਿੰਦਗੀ ਵੀ ਸਾਰਥਕ ਹੈ ਤੇ ਮੇਰੀ ਪੰਜ-ਛੇ ਦਿਨਾਂ ਦੀ ਸ਼ੂੰਨਯ ਦੀ ਯਾਤਰਾ ਵੀ ਸਾਰਥਕ ਹੈ।

ਮੇਰੇ ਤੀਸਰੇ ਦਸ ਕਦਮ ਮੇਰੇ ਉਨ੍ਹਾਂ ਦਿਨਾਂ ਦੇ ਸੇਵਕ ਨਰੇਸ਼ ਕੁਮਾਰ ਦੇ ਨਾਮ ਹਨ—ਜਿਸ ਨੇ ਮੇਰੇ ਦਿਲ ਦੇ ਦਰਦ ਸਮੇਂ ਯਥਾ ਬੁੱਧੀ ਤੇ ਯਥਾਸੰਭਵ ਮੇਰੀ ਮਦਦ ਕੀਤੀ। ਮੇਰੇ ਕੋਲ ਹੋਰ ਕੋਈ ਨਹੀਂ ਸੀ ਨਰੇਸ਼ ਤੋਂ ਬਿਨਾ। ਦਰਦ ਲਈ ਮੈਂ ਆਪਣੀ ਸਮਝ-ਸੂਝ ਅਨੁਸਾਰ ਓਨਾ ਚਿਰ ਤਕ ਹੋਮਿਓਪੈਥਿਕ ਦਵਾਈਆਂ ਅਦਲ ਬਦਲ ਕੇ ਲੈਂਦਾ ਰਿਹਾ ਜਿੰਨਾ ਚਿਰ ਮੇਰੀ ਚੇਤਨਾ ਨੇ ਸਾਥ ਦਿੱਤਾ। ਉਸ ਵੇਲੇ ਨਾ ਕਿਸੇ ਹੋਰ ਡਾਕਟਰ ਦਾ ਧਿਆਨ ਆਇਆ, ਨਾ ਹਸਪਤਾਲ ਦਾ, ਨਾ ਕਿਸੇ ਰਿਸ਼ਤੇਦਾਰ ਦਾ ਅਤੇ ਨਾ ਹੀ ਰੱਬ ਦਾ ਤੇ ਨਾ ਗੁਰੂ ਦਾ।

ਓਦੋਂ ਸ਼ਾਇਦ ਆਪ ਹੀ ਆਪਣੇ ਆਤਮ ਸਰੂਪ ਨੂੰ ਪਛਾਣ ਕੇ ਕਰਤਾ ਵੀ ਸਾਂ ਭੋਗਤਾ ਵੀ। ਧਿਆਨ ਸੀ ਤਾਂ ਦਰਦ ਦਾ ਅਤੇ ਦਰਦ ਦੀਆਂ ਦਵਾਈਆਂ ਦਾ। ਉਸ ਵੇਲੇ ਨਾ ਜੀਵਨ ਦੇ ਪ੍ਰਤੀ ਕੋਈ ਖਿੱਚ ਸੀ ਨਾ ਮੌਤ ਦਾ ਡਰ। ਨਾ ਕੋਈ ਅਰਦਾਸ ਸੀ ਨਾ ਉਦਾਸੀ। ਫਿਰ ਇਕ ਛਿਣ ਇਹੋ ਜਿਹਾ ਆਇਆ ਸੀ—ਜਦੋਂ ਮੈਨੂੰ ਲੱਗਾ ਕਿ ਇਸ ਜੀਵਨ ਦੀ ਯਾਤਰਾ ਪੂਰੀ ਹੋਣ ਵਾਲੀ ਹੈ। ਘਰ ਬਦਲਣ ਦਾ ਸਮਾਂ ਆ ਗਿਆ ਹੈ। ਉਸ ਛਿਣ ਇਹ ਗੱਲ ਜ਼ਰੂਰ ਮਨ ਵਿਚ ਆਈ—"ਕੀ ਚਾਦਰ ਸਾਫ਼ ਤਾਂ ਹੈ ? ਮੈਲੀ ਤਾਂ ਨਹੀਂ ਹੋਈ ?" ਉੱਤਰ ਵੀ ਮਿਲਿਆ—"ਗੁਜ਼ਾਰੇ ਜੋਗੀ ਠੀਕ ਹੈ।" ਫਿਰ ਨਰੇਸ਼ ਨੂੰ ਆਖਿਆ—"ਹੁਣ ਤਿਆਰੀ ਹੈ।" ਨਰੇਸ਼ ਸੁਣ ਕੇ ਰੋ ਪਿਆ। ਮੈਨੂੰ ਲੱਗਾ—ਜ਼ਿੰਦਗੀ ਅਸਾਰਥਕ ਨਹੀਂ ਗੁਜ਼ਰੀ, ਇਸ ਦਾ ਰੋਣਾ ਦੱਸਦਾ ਹੈ ਕਿ ਮੇਰੀ ਸਦਾ ਹੀ ਲੋੜ ਰਹੀ ਹੈ। ਫਿਰ ਮੇਰਾ ਦਰਦ ਕੁਝ ਘਟਿਆ। ਦਵਾਈ ਨੇ ਆਪਣਾ ਅਸਰ ਵਿਖਾਣਾ ਸ਼ੁਰੂ ਕਰ ਦਿੱਤਾ ਸੀ। ਜਾਪਿਆ, ਹਾਲ ਦੀ ਘੜੀ ਜਾਣਾ ਟਲ ਗਿਆ ਹੈ। ਨਰੇਸ਼ ਨੂੰ ਆਖਿਆ—"ਪੰਜ ਕੁ ਵਜੇ ਕਾਰ ਲੈ ਜਾਈਂ ਤੇ ਡਾ. ਮਨਜੀਤ ਨੂੰ ਬੁਲਾ ਲਿਆਈਂ। ਦੱਸ ਦਈਂ ਕਿ ਦਿਲ ਦਾ ਦੋਰਾ ਹੈ, ਦਵਾਈਆਂ ਲੈ ਕੇ ਆਉਣ।"

ਉਸ ਰਾਤ ਵਿਚ ਢਲੇ ਦਿਨ, ਮੈਂ ਤੇ ਡਾ. ਮਨਜੀਤ ਸਾਰਾ ਦਿਨ ਇਕੱਠੇ ਹੀ ਸਾਂ। ਉਸ ਦਿਨ ਸਵੇਰੇ ਗਿਆਰਾਂ ਵਜੇ ਹੀ ਡਿਊਟੀ ਖ਼ਤਮ ਕਰਕੇ ਡਾ. ਮਨਜੀਤ ਮੇਰੇ ਘਰ ਆ ਗਏ ਸਨ ਮਿਲਣ ਲਈ, ਅਤੇ ਮੈਂ ਆਖਿਆ ਸੀ, "ਡਾ. ਸਾਹਿਬ, ਨਿੱਤ ਨਵੇਂ ਦਿਨ ਸਾਧਾਂ-ਸੰਤਾਂ ਨੂੰ ਲੱਭਦੇ ਤੇ ਲੱਭ ਕੇ ਮਿਲਦੇ ਜੁਲਦੇ ਰਹਿੰਦੇ ਓ, ਅੱਜ ਜੀ ਕਰਦਾ ਏ ਤੁਹਾਡੇ ਨਾਲ ਚੱਲ ਕੇ ਕਿਸੇ ਸੰਤ ਦੇ ਦਰਸ਼ਨ ਕਰਾਂ।"

ਡਾ. ਮਨਜੀਤ ਨੇ ਕਿਹਾ, "ਇਕ ਬੜੇ ਮਸਤ ਮਲੰਗ ਸੰਤ ਨੂੰ ਮਿਲਿਆ ਹਾਂ ਥੋੜ੍ਹੇ ਦਿਨ ਪਹਿਲਾਂ। ਚਲੋ ਤੁਹਾਨੂੰ ਵੀ ਮਿਲਾ ਲਿਆਉਂਦਾ ਹਾਂ।" ਅਤੇ ਤੁਰੰਤ ਹੀ ਨਰੇਸ਼ ਨੇ ਕਾਰ ਬਾਹਰ ਕੱਢੀ ਤੇ ਅਸੀਂ ਮਹਿਰੌਲੀ ਤੋਂ ਪੰਦਰਾਂ ਕੁ ਕਿਲੋਮੀਟਰ ਅੱਗੇ ਉਨ੍ਹਾਂ ਸੰਤਾਂ ਕੋਲ ਜਾ ਪੁੱਜੇ ਸਾਂ। ਉਨਾਂ ਦੇ ਦਰਸ਼ਨਾਂ ਤੋਂ ਬਾਅਦ ਮੁੜਦਿਆਂ ਹੋਇਆ ਹੋਰ ਤਿੰਨ-ਚਾਰ ਪਰਿਚਿਤ ਸੰਤਾਂ ਦੇ ਵੀ ਦਰਸ਼ਨ ਕਰ ਆਏ ਸਾਂ। ਉਹ ਸਾਰਾ ਦਿਨ ਸਾਡਾ ਏਸੇ ਸਿਲਸਿਲੇ ਵਿਚ ਹੀ ਬੀਤਿਆ ਸੀ ਤੇ ਰਾਤ ਗਿਆਰਾਂ ਵਜੇ ਡਾ. ਮਨਜੀਤ ਮੈਨੂੰ ਘਰ ਛੱਡ ਕੇ—ਹਰੀ ਨਗਰ ਆਪਣੇ ਘਰ ਨੂੰ ਪਰਤ ਗਏ ਸਨ। ਤੜਕੇ ਪੰਜ ਵਜੇ ਨਰੇਸ਼ ਨੇ ਫਿਰ ਡਾ. ਮਨਜੀਤ ਦਾ ਬੂਹਾ ਜਾ ਖੜਕਾਇਆ ਤੇ ਅੱਧੇ ਘੰਟੇ ਦੇ ਅੰਦਰ ਅੰਦਰ ਹੀ ਉਨ੍ਹਾਂ ਨੂੰ ਲੈ ਕੇ ਆ ਗਿਆ ਸੀ। ਡਾ. ਸਾਹਿਬ ਨੇ ਦਵਾਈ ਦਿੱਤੀ, ਨਰੇਸ਼ ਹੱਥੀਂ ਇੰਜੈਕਸ਼ਨ ਮੰਗਵਾਏ ਤੇ ਸਵੇਰ ਦੇ ਛੇ ਵਜੇ ਤਕ ਮੈਨੂੰ ਉਸ ਨੀਂਦ ਵਿਚ ਭੇਜ ਦਿੱਤਾ, ਜੋ ਮੁੜ ਪੰਜ-ਛੇ ਦਿਨਾਂ ਬਾਅਦ ਖੁੱਲ੍ਹੀ। ਅਤੇ ਇਹ ਚੌਥੇ ਦਸ ਕਦਮ ਮੇਰੇ ਇਸ ਮਿੱਤਰ ਡਾ. ਮਨਜੀਤ ਦੇ ਨਾਮ ਹਨ, ਜਿਨ੍ਹਾਂ ਨੇ ਪਿਛਲੇ ਦੋ ਦਹਾਕਿਆਂ ਤੋਂ ਲਗਾਤਾਰ ਆਪਣੇ ਸੰਗ-ਸਾਥ ਤੇ ਸਹਾਇਤਾ ਨਾਲ ਇਸ ਅਹਿਸਾਸ ਤੋਂ ਬਚਾਈ ਰਖਣ ਦੀ ਕੋਸ਼ਿਸ਼ ਕੀਤੀ ਹੈ—ਕਿ ਇਹ ਜੀਵਨ ਬੇਕਾਰ ਹੈ। ਸਗੋਂ ਹਰ ਸਮੇਂ ਇਹ ਜਤਾਇਆ ਹੈ

ਕਿ ਜਿਹੋ ਜਿਹਾ ਵੀ ਹੈ, ਐਵੇਂ ਕਿਵੇਂ ਹੀ ਨਹੀਂ, ਇਹ ਸਾਰਥਕ ਹੈ।

ਹੁਣ ਤਕ ਸੱਤਰ ਸਾਲ ਪਾਰ ਚੁੱਕਾ ਹਾਂ। ਕਿੰਨੇ ਕਦਮ ਅਜੇ ਬਾਕੀ ਨੇ; ਜਾਣਦਾ ਨਹੀਂ। ਪਰ ਜਿੰਨੇ ਵੀ ਹਨ, ਇਹਨਾਂ ਵਿਚੋਂ ਬਹੁਤ ਸਾਰੇ ਇਹੋ ਜਿਹੇ ਹੋਣਗੇ ਜਿਨ੍ਹਾਂ ਨੂੰ ਮੈਂ ਕੁਝ ਉਹਨਾਂ ਛਿਣਾਂ ਦੇ ਨਾਮ ਕਰਨਾ ਚਾਹਾਂਗਾ ਜਿਨ੍ਹਾਂ ਛਿਣਾਂ ਵਿਚ ਕੋਈ ਆਇਆ, ਕੋਈ ਉਤਸ਼ਾਹ ਭਰ ਗਿਆ, ਕੋਈ ਹੁਲਾਰਾ ਦੇ ਗਿਆ, ਕੋਈ ਅੰਤਰਮਨ ਦੀ ਚਿਣਗ ਨੂੰ ਫੂਕ ਮਾਰ ਗਿਆ, ਕੋਈ ਆਪਣਾਪਨ ਦਰਸਾ ਗਿਆ, ਕੋਈ ਗਿਆਨ ਦੀ ਜੋਤ ਜਗਾ ਗਿਆ।

ਧੁਰ ਬਚਪਨ ਤੋਂ ਹੀ ਇਕੱਲਤਾ ਦਾ ਸ਼ਿਕਾਰ ਸਾਂ। ਆਪਣੇ ਆਪ ਬਾਰੇ ਨਿਗੂਣੇਪਨ ਦਾ ਜ਼ਬਰਦਸਤ ਅਹਿਸਾਸ ਸੀ। ਲੋਕ ਮੈਨੂੰ ਅਮਰੂ ਨਿਥਾਵਾਂ ਕਹਿੰਦੇ। ਚੌਦਾਂ-ਪੰਦਰਾਂ ਸਾਲਾਂ ਦਾ ਹੋਵਾਂਗਾ ਉਸ ਵੇਲੇ, ਜਦੋਂ ਮੇਰੇ ਤਪਦੇ ਜੀਵਨ ਵਿਚ ਇਕ ਠੰਢੇ ਝੌਂਕੇ ਵਾਂਗ ਇਕ ਕੁੜੀ ਆਈ ਉਸ ਦਾ ਨਾਮ ਹਰਕੀਰਤਨ ਕੌਰ ਸੀ, ਜੋ ਨਾਮ ਬਾਅਦ ਵਿਚ ਬਦਲ ਕੇ 'ਗੀਤਾ ਬਾਲੀ' ਹੋ ਗਿਆ ਸੀ। ਉਹ ਮੇਰੇ ਤੋਂ ਇਕ ਅੱਧ ਸਾਲ ਛੋਟੀ ਸੀ। ਸੁੰਦਰ, ਸੁਘੜ, ਹਾਕਮੀ ਲਹਿਜੇ ਵਾਲੀ, ਸੰਗੀਤ-ਨ੍ਰਿਤ ਵਿਚ ਨਿਪੁੰਨਤਾ ਵਲ ਵਧਦੀ ਉਹ ਕੁੜੀ ਕੁਝ ਸਮਾਂ ਮੇਰੇ ਕਦਮਾਂ ਨਾਲ ਕਦਮ ਮਿਲਾ ਕੇ ਚਲਦੀ ਰਹੀ। ਉਹ ਆਪਣੇ ਪ੍ਰਸਿਧ ਫ਼ਿਲਾਸਫਰ ਪਿਤਾ ਪੰਡਿਤ ਕਰਤਾਰ ਸਿੰਘ ਫਿਲਾਸਫ਼ਰ, ਆਪਣੀ ਧੜੱਲੇਦਾਰ ਮਾਂ, ਨ੍ਰਿਤਿਆਂਗਣਾ ਭੈਣ ਹਰਦਰਸ਼ਨ ਕੌਰ (ਵੀਰ ਪੁੱਤਰੀ) ਆਪਣੇ ਕਲਾਕਾਰ ਭਰਾ ਦਿਗਵਿਜੈ ਸਿੰਘ ਨਾਲ ਸਾਡੇ ਘਰ ਕਿਰਾਏਦਾਰ ਦੇ ਰੂਪ ਵਿਚ ਆਈ ਸੀ। ਇਕੋ ਜਿੱਡੇ ਹੋਣ ਕਰਕੇ ਹਰ ਸਮੇਂ ਦਾ ਬੈਠਣਾ ਉਠਣਾ, ਬਾਹਰ ਅੰਦਰ ਜਾਣਾ ਆਉਣਾ, ਸੈਰ-ਸਪਾਟਾ, ਗੌਣਾ, ਨੱਚਣਾ—ਮੇਰਾ ਗੀਤਾ ਬਾਲੀ ਨਾਲ ਸਾਂਝਾ ਸੀ। ਜਦੋਂ ਅਸੀਂ ਦੋਵੇਂ ਘਰੋਂ ਬਾਹਰ ਜਾਂਦੇ, ਉਸ ਸੋਹਣੀ ਕੁੜੀ ਨਾਲ ਟੁਰਦਿਆਂ ਆਪਣੇ ਆਪ ਉਪਰ ਕੁਝ ਰਸ਼ਕ ਜਿਹਾ ਹੁੰਦਾ, ਮੇਰਾ ਨਿਗੂਣਾਪਨ ਜਿਵੇਂ ਪਰੇ ਪਰੇ ਹੋਈ ਜਾਂਦਾ। ਪੰਡਿਤ ਕਰਤਾਰ ਸਿੰਘ ਜੀ ਦੀ ਵਿਦਵਤਾ ਦੀ ਸਮਾਜ ਵਿਚ ਬੜੀ ਉੱਚੀ ਪਛਾਣ ਸੀ। ਵਿਦਵਾਨ ਆਉਂਦੇ ਉਨ੍ਹਾਂ ਨੂੰ ਮਿਲਣ ਲਈ, ਪੰਡਿਤ ਜੀ ਜਾਂਦੇ ਉਨ੍ਹਾਂ ਨੂੰ ਮਿਲਨ ਲਈ—ਮੇਰੇ ਹੱਥ ਵਿਚ ਪੰਡਿਤ ਜੀ ਦੀ ਉਂਗਲ ਹੁੰਦੀ (ਪੰਡਿਤ ਜੀ ਦੀਆਂ ਅੱਖਾਂ ਦੀ ਜੋਤ ਗਵਾਚ ਚੁੱਕੀ ਹੋਈ ਸੀ) ਮੈਂ ਇਕ ਤਰ੍ਹਾਂ ਦੇ ਅਭਿਮਾਨ ਦੇ ਅਹਿਸਾਸ ਨਾਲ ਭਰਿਆ ਭਰਿਆ ਟੁਰਦਾ। ਕੁਝ ਕੁ ਮਹੀਨਿਆਂ ਦੇ ਉਸ ਮੇਲ ਨੇ ਮੇਰੇ ਜੀਵਨ ਦਾ ਰੁਖ਼ ਬਦਲ ਦਿੱਤਾ, ਮੇਰੇ ਮਾਨਸ ਪਟਲ ਉਪਰ ਕੁਝ ਵੱਖਰੀ ਤਰ੍ਹਾਂ ਦੀਆਂ ਰੇਖਾਵਾਂ ਉਘੜ ਆਈਆਂ ਅਤੇ ਫਿਰ ਮੇਰੀ ਮਾਂ ਆਂਢੀਆਂ-ਗੁਆਂਢੀਆਂ ਦੀਆਂ ਚੁਗਲੀ ਚਿੱਠੀਆਂ ਪੜ੍ਹ ਕੇ ਲਾਇਲਪੁਰੋਂ ਅੰਮ੍ਰਿਤਸਰ ਆਈ ਤੇ ਮੈਨੂੰ ਨਾਲ ਲੈ ਗਈ।

ਮੈਂ ਫਿਰ ਕਿਸੇ ਨਾ ਕਿਸੇ ਬਹਾਨੇ ਅੰਮ੍ਰਿਤਸਰ ਆ ਗਿਆ ਪਰ ਆਣ ਕੇ ਪਤਾ ਲੱਗਾ—ਗੀਤਾ ਬਾਲੀ ਤੇ ਹਰਦਰਸ਼ਨ ਕੌਰ (ਵੀਰ ਪੁਤਰੀ) ਕਿਸੇ ਨ੍ਰਿਤ ਕੰਪਨੀ ਨਾਲ ਲੰਕਾ ਚਲੀਆਂ ਗਈਆਂ ਹਨ। ਪਿਤਾ ਤੇ ਮਾਤਾ ਵੀ ਨਾਲ ਗਏ ਹਨ। ਭਰਾ ਦਿਗਵਿਜੈ ਸਿੰਘ ਘਰ ਹੀ ਸਨ, ਪਰ ਮੇਰੇ ਜੀਵਨ ਵਿਚ ਉਦਾਸੀ ਦੀ ਇਕ ਗਹਿਰੀ ਰੇਖਾ ਉੱਕਰੀ ਗਈ। ਉਹ ਜਦੋਂ ਲੰਕਾ ਤੋਂ ਮੁੜ ਕੇ ਆਏ ਤਾਂ ਹੋਰ ਮਕਾਨ ਵਿਚ ਚਲੇ ਗਏ। ਮੈਂ ਮਿਲਣ ਗਿਆ, ਪਰ

ਸਥਿਤੀ ਤੇ ਉਮਰ ਦੇ ਬਦਲਾਵ ਕਾਰਨ ਉਹ ਹੁੰਗਾਰਾ ਨਹੀਂ ਸੀ ਰਿਹਾ। ਉਦਾਸੀ ਦੀ ਉਹ ਰੇਖਾ ਅਮਿੱਟ ਹੋ ਗਈ, ਪਰ ਜਿਹੜੀਆਂ ਰੇਖਾਵਾਂ ਪਹਿਲਾਂ ਉੱਭਰੀਆਂ ਸਨ—ਉਹ ਮੇਰੇ ਜੀਵਨ ਵਿਚ ਇਕ ਰੌਸ਼ਨੀ ਦਾ ਅਰੰਭ ਕਰ ਗਈਆਂ ਸਨ। ਮੇਰੇ ਭਵਿੱਖਤ ਕਦਮ ਹਮੇਸ਼ਾਂ ਉਨ੍ਹਾਂ ਕਦਮਾਂ ਨੂੰ ਯਾਦ ਕਰਦੇ ਰਹੇ ਜਿਹੜੇ ਕੁਝ ਕੁ ਕਦਮ ਮੈਂ ਉਨ੍ਹਾਂ ਦਿਨਾ ਵਿਚ ਉਸ ਕੁੜੀ ਨਾਲ ਟੁਰਿਆ ਉਹ ਕਦਮ ਜਿਹੜੇ ਮੈਂ ਉਸ ਦੇ ਨੇਤਰਹੀਣ ਪਿਤਾ ਦੇ ਨਾਲ ਰਲ ਕੇ ਪੁੱਟੇ ਸਨ, ਮੇਰੇ ਰਾਹਾਂ ਨੂੰ ਹਮੇਸ਼ਾਂ ਰੁਸ਼ਨਾਂਦੇ ਰਹੇ ਹਨ। ਇਸ ਲਈ ਮੇਰੇ ਅਗਲੇ ਕਦਮਾਂ ਵਿਚੋਂ ਦਸ ਕਦਮ ਮੈਂ ਉਨ੍ਹਾਂ ਦੇ ਨਾਮ ਕਰਦਾ ਹਾਂ।

ਜੀਵਨ ਦੀ ਧਾਰਾ ਬਦਲਨੀ ਸ਼ੁਰੂ ਹੋ ਗਈ ਸੀ। ਸਾਹਿਤ ਨੇ ਮੇਰੇ ਅੰਦਰ ਝਾਤੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਸ. ਗੁਰਬਖ਼ਸ਼ ਸਿੰਘ ਨੇ 'ਪ੍ਰੀਤਲੜੀ' ਰਾਹੀਂ ਮੇਰੇ ਮਨ ਮਸਤਕ ਦੇ ਕਈ ਦਰਵਾਜ਼ਿਆਂ ਨੂੰ ਖੜਕਾਇਆ, ਖੋਹਲਿਆ ਤੇ ਇਕ ਨਵੀਂ ਤਰ੍ਹਾਂ ਦੀ ਰੌਸ਼ਨੀ ਨਾਲ ਮੇਰਾ ਅੰਦਰਲਾ ਦਮਕਣ ਲੱਗਾ। ਸ. ਗੁਰਬਖਸ਼ ਸਿੰਘ ਮੈਨੂੰ ਗੁਰੂਆਂ ਵਾਂਗ ਲਗਦੇ। ਮੈਂ ਉਨ੍ਹਾਂ ਦੀ ਤਸਵੀਰ ਆਪਣੇ ਕਮਰੇ ਵਿਚ ਲਗਾਈ। ਉਨ੍ਹਾਂ ਦਾ ਲਿਖਿਆ ਅੱਖਰ-ਅੱਖਰ ਮੇਰੇ ਲਈ ਪਵਿੱਤਰ ਸੀ। ਮੈਂ ਉਸ ਛੋਟੀ ਉਮਰ ਵਿਚ ਹੀ ਆਪਣੇ ਆਪ ਨੂੰ ਵੱਡਾ ਵੱਡਾ ਮਹਿਸੂਸ ਕਰਨ ਲੱਗ ਪਿਆ ਤੇ ਮੇਰੀ ਇਹ ਅਵਸਥਾ ਲੰਮੇ ਸਮੇਂ ਤਕ ਰਹੀ। ਜਿਨ੍ਹਾਂ ਦੀ ਬਦੌਲਤ ਮੇਰੇ ਮਨ ਮਸਤਕ ਦੇ ਦਰ ਖੁੱਲ੍ਹਣੇ ਸ਼ੁਰੂ ਹੋ ਗਏ ਦਸ ਕਦਮ ਮੈਂ ਉਨ੍ਹਾਂ ਸ੍ਰ. ਗੁਰਬਖ਼ਸ਼ ਸਿੰਘ ਜੀ ਦੇ ਨਾਮ ਕਰਦਾ ਹਾਂ।

ਉਸੇ ਦੌਰ ਵਿਚ ਆਏ ਨਾਨਕ ਸਿੰਘ। ਨਾਨਕ ਸਿੰਘ ਜੀ ਦੇ ਨਾਵਲਾਂ ਨੇ ਜਿਵੇਂ ਮੈਨੂੰ ਕੀਲ ਲਿਆ। ਉਨ੍ਹਾਂ ਦੇ ਘਰ ਤਕ ਮੇਰੀ ਰਸਾਈ ਵੀ ਹੋ ਗਈ ਤੇ ਮੇਰੀ ਕੋਸ਼ਿਸ਼ ਹੁੰਦੀ ਕਿ ਜਿਹੜਾ ਵੀ ਨਾਵਲ ਉਨ੍ਹਾਂ ਦਾ ਆਵੇ ਉਹ ਮੈਂ ਸਭ ਤੋਂ ਪਹਿਲਾਂ ਖਰੀਦ ਲਵਾਂ। ਮੈਨੂੰ ਜਾਪਦਾ ਜਿਵੇਂ ਮੈਂ ਉਨ੍ਹਾਂ ਦੇ ਪਾਤਰਾਂ ਨੂੰ ਜੀ ਰਿਹਾ ਹਾਂ ਤੇ ਇਹ ਸਿਲਸਿਲਾ ਵੀ ਲੰਮੇ ਸਮੇਂ ਤਕ ਚੱਲਦਾ ਰਿਹਾ। ਦਸ ਕਦਮ ਮੇਰੇ ਉਨ੍ਹਾਂ ਛਿਣਾਂ ਨੂੰ ਅਰਪਿਤ ਹਨ—ਜਿਹੜੇ ਛਿਣ ਮੈਂ ਨਾਨਕ ਸਿੰਘ ਜੀ ਦੇ ਪਾਤਰਾਂ ਦੇ ਰੂਪ ਵਿਚ ਜਿਉਣ ਦੀ ਕੋਸ਼ਸ਼ ਕੀਤੀ।

ਉਹ ਜੁਗ ਪੰਜਾਬ ਦੇ ਸਭਿਆਚਾਰ ਤੇ ਸਾਹਿਤ ਵਿਚ ਇਕ ਵੱਖਰੀ ਤਰ੍ਹਾਂ ਦਾ ਜੁਗ ਸੀ। ਅੱਜ ਦੀ ਪੀੜ੍ਹੀ ਲਈ ਉਸ ਦੀ ਕਲਪਨਾ ਕਰਨੀ ਵੀ ਕੁਝ ਔਖੀ ਹੋਵੇਗੀ। ਪੰਜਾਬੀ ਵਿਚ ਲਿਖਣ ਵਾਲੇ ਥੋੜ੍ਹੇ ਜਿਹੇ ਸਨ। ਬਾਜ਼ਾਰ ਵਿਚ ਨਵੀਂ ਕਿਤਾਬ ਆਉਣ ਦੀ ਉਡੀਕ ਕਰਨੀ ਪੈਂਦੀ ਸੀ। ਉਨ੍ਹਾਂ ਦਿਨਾਂ ਵਿਚ ਹੀ ਕੁਝ ਤਰਜਮੇ ਛਪੇ। ਵਿਕਟਰ ਹਿਊਗੋ, ਗੋਰਕੀ ਤੇ ਡਿਕੰਸ ਨੂੰ ਸ੍ਰ. ਨਰਿੰਦਰ ਸਿੰਘ ਸੋਚ ਨੇ ਤਰਜਮਾਇਆ ਸੀ। ਉਹ ਤੇ ਕਈ ਸਾਰੇ ਹੋਰ ਤਰਜਮਿਆਂ ਰਾਹੀਂ ਸੰਸਾਰ ਦੇ ਸ੍ਰੇਸ਼ਟ ਸਾਹਿਤ ਨਾਲ ਜਾਣ ਪਛਾਣ ਹੋਈ। ਕੁਝ ਬੰਗਲਾ ਪੁਸਤਕਾਂ ਵੀ ਤਰਜਮਿਆਂ ਰਾਹੀਂ ਪੜ੍ਹੀਆਂ। ਸ਼ਰਤ ਚੰਦਰ ਤੇ ਰਵੀਂਦਰ ਨਾਥ ਟੈਗੋਰ ਨੇ ਇਕ ਵੱਖਰੇ ਕੋਣ ਤੋਂ ਮੇਰੇ ਮਨ ਵਿਚ ਝਾਕਿਆ। ਉਨ੍ਹਾਂ ਦਾ ਉਹ ਝਾਕਣਾ ਮੇਰੇ ਲਈ ਹੌਲੀ ਹੌਲੀ ਦਿੱਬ-ਦ੍ਰਿਸ਼ਟੀ ਵਾਂਗ ਹੋ ਗਿਆ। ਮੇਰੇ ਅੰਦਰੋਂ ਇਕ ਨਵਾਂ ਉਤਸ਼ਾਹ ਜਾਗਿਆ। ਉਸੇ

ਉਤਸ਼ਾਹ ਵਿਚ ਹੀ ਬੰਗਲਾ ਭਾਸ਼ਾ ਸਿਖਣ ਦੀ ਲਲ੍ਹਕ ਜਾਗੀ—ਤੇ ਬੰਗਲਾ ਸਿਖ ਵੀ ਲਈ। ਇਹ ਇਕ ਵੱਖਰੀ ਦੁਨੀਆਂ ਸੀ ਜਿਸ ਵਿਚ ਕਦਮ ਰਖ ਰਿਹਾ ਸਾਂ। ਪਿਛਲੀ ਦੁਨੀਆਂ ਪਿਛਾਂਹ ਰਹਿ ਗਈ ਤੇ ਮੈਂ ਪੂਰੇ ਤਨ ਮਨ ਨਾਲ ਆਪਣੀ ਨਵੀਂ ਦੁਨੀਆਂ ਵਿਚ ਪਰਵੇਸ਼ ਕਰ ਗਿਆ। ਦਸ ਕਦਮ ਉਸ ਪਿਛਾਂਹ ਰਹਿ ਗਈ ਦੁਨੀਆਂ ਦੇ ਨਾਮ ਕਰਨ ਨੂੰ ਜੀ ਕਰਦਾ ਹੈ—ਜਿਸ ਨੇ ਮੈਨੂੰ ਮੇਰੀ ਨਵੀਂ ਦੁਨੀਆਂ ਦੀ ਜੂਹ ਤਕ ਪੁਚਾਇਆ।

ਹੁੰਮ ਹੁੰਮਾ ਕੇ ਆਏ ਪ੍ਰਭਾਕਰ ਮਾਚਵੇ। ਮੈਂ ਉਨ੍ਹਾਂ ਦੇ ਬਦਲਵੇਂ ਨਾਮ ਪ੍ਰਿਗਿਆਚਖ਼ਸ਼ੂ ਦਾ ਪਾਠਕ ਸਾਂ—ਨੇੜੇ ਹੀ ਰਹਿੰਦੇ ਸਾਂ। ਇਕ ਦਿਨ ਜਾਣ ਪਛਾਣ ਹੋ ਗਈ। ਉਹ ਪ੍ਰਸੰਨ ਹੋਏ, ਘਰ ਲੈ ਗਏ। ਪਤਨੀ ਸ਼ਰਦ ਮਾਚਵੇ ਨੂੰ ਮਿਲਾਇਆ—ਮੈਨੂੰ ਪਹਿਲੀ ਵਾਰੀ ਜਾਪਿਆ ਦੁਨੀਆਂ ਵਿਚ ਮਮਤਾ ਦੀ ਕਮੀ ਨਹੀਂ। ਮਾਚਵੇ ਜੋੜੀ ਨੇ ਆਪਣੇ ਦੋਹਾਂ ਬੱਚਿਆਂ ਨਾਲ ਰਲ ਕੇ ਮੇਰੇ ਅੰਦਰੋਂ ਮੇਰੀ ਹੋਂਦ ਦਾ ਇਕ ਬਿਲਕੁਲ ਵੱਖਰੀ ਤਰ੍ਹਾਂ ਦਾ ਅਹਿਸਾਸ ਜਗਾ ਦਿੱਤਾ। ਮਾਚਵੇ ਜੀ ਦੇ ਘਰ ਵੱਡੇ ਵੱਡੇ ਸਾਹਿਤਕਾਰਾਂ ਦੀ ਆਵਾਜਾਈ ਲੱਗੀ ਰਹਿੰਦੀ। ਹਰ ਸਾਹਿਤਕਾਰ ਨਾਲ ਮੇਰੀ ਜਾਣ ਪਛਾਣ ਕਰਵਾਈ ਜਾਂਦੀ। ਨਾਗਾਰਜੁਨ ਜੀ ਤਾਂ ਸ਼ਰਦ ਮਾਚਵੇ ਦੇ ਮੂੰਹ-ਬੋਲੇ ਭਰਾ ਹੀ ਸਨ। ਉਹ ਜਦੋਂ ਦਿੱਲੀ ਆਉਂਦੇ ਮਾਚਵੇ ਜੀ ਦੇ ਘਰ ਹੀ ਠਹਿਰਦੇ—ਪਰ ਹੁਣ ਉਹ ਮੇਰੇ ਕੋਲ ਰਹਿੰਦੇ ਸਨ। ਮਾਚਵੇ ਜੀ ਤੇ ਨਾਗਾਰਜੁਨ ਜੀ ਬੰਗਲਾ ਸਿੱਖਣ ਵਿਚ ਮੇਰੀ ਮਦਦ ਕਰਦੇ। ਓਦੋਂ ਮਾਚਵੇ ਜੀ ਆਲ ਇੰਡੀਆ ਰੇਡੀਓ ਤੇ ਕੰਮ ਕਰਦੇ ਸਨ।

ਹਾਲਾਤ ਦਾ ਤਕਾਜ਼ਾ—ਮੈਂ ਪੰਜਾਬ ਚਲਿਆ ਗਿਆ। ਮਾਚਵੇ ਜੀ ਦੀ ਦਿੱਲੀ ਤੋਂ ਬਦਲੀ ਹੋ ਗਈ ਤੇ ਉਹ ਸ਼ਾਇਦ ਮਹਾਰਾਸ਼ਟਰ ਚਲੇ ਗਏ। ਫਿਰ ਅਸੀਂ ਦੋਵੇਂ ਦਿੱਲੀ ਆ ਗਏ।

ਮੈਂ ਓਦੋਂ ਤਕ ਕਈ ਸਾਰੀਆਂ ਕਹਾਣੀਆਂ ਤੇ ਲੇਖਾਂ ਦਾ ਬੰਗਲਾ ਵਿਚੋਂ ਤਰਜਮਾ ਕਰਕੇ ਛਪਵਾ ਚੁੱਕਾ ਸਾਂ ਤੇ ਬੰਕਿਮ ਚੰਦਰ ਚੈਟਰਜੀ ਦੇ ਇਕ ਨਾਵਲ 'ਕਪਾਲ ਕੁੰਡਲਾ' ਦਾ ਵੀ ਤਰਜਮਾ ਕਰਕੇ ਅੰਮ੍ਰਿਤਸਰੋਂ ਹੀ ਛਪਵਾ ਕੇ ਲੈ ਆਇਆ ਸਾਂ। ਸਾਹਿਤ ਅਕਾਦਮੀ ਦੀ ਸਥਾਪਨਾ ਹੋ ਚੁੱਕੀ ਸੀ ਤੇ ਮਾਚਵੇ ਜੀ ਸਾਹਿਤ ਅਕਾਦਮੀ ਦੇ ਮੀਤ ਸਕੱਤਰ ਬਣ ਕੇ ਹੀ ਦਿੱਲੀ ਆਏ ਸਨ। ਮੈਂ ਉਨ੍ਹਾਂ ਅੱਗੇ ਰੀਪੋਰਟ ਕੀਤੀ—ਕੀਤੀ ਕੀ, ਉਨ੍ਹਾਂ ਨੇ ਮੰਗ ਲਈ। ਮੇਰੀ ਕਮਾਈ ਵੇਖ ਕੇ ਉਹ ਬਾਗੋ ਬਾਗ ਸਨ। ਗੁੱਸੇ ਹੋਏ, ਝਿੜਕਿਆ—"ਏਨੇ ਦਿਨ ਦੱਸਿਆ ਕਿਉਂ ਨਹੀਂ ? ਅਸੀਂ ਪਰੇਸ਼ਾਨ ਹੋ ਰਹੇ ਆਂ ਇਕ ਤੋਂ ਦੂਜੀ ਭਾਸ਼ਾ ਵਿਚ ਸਿੱਧਾ ਅਨੁਵਾਦ ਕਰਨ ਵਾਲਿਆਂ ਦੀ ਭਾਲ ਵਿਚ—ਤੇ ਤੁਸੀਂ ਲੁਕੇ ਬੈਠੇ ਓ। ਜਾਓ, ਹੁਣੇ 'ਕਪਾਲ ਕੁੰਡਲਾ' ਲੈ ਕੇ ਆਓ।"

ਮੈਂ ਦੌੜ ਲਗਾਈ ਸਾਈਕਲ ਉਪਰ। ਵੀਹ ਮੀਲ ਜਾਣ ਤੇ ਵੀਹ ਮੀਲ ਆਉਣ—"ਭਲਕੇ ਮੇਰੇ ਦਫ਼ਤਰ ਆਓ।" ਹੁਕਮ ਮੰਨ ਪਰਵਾਨ ਹੋਇਆ। ਸਾਹਿਤ ਅਕਾਦਮੀ ਦੀ ਲਾਇਬਰੇਰੀ ਵਿਚੋਂ 'ਆਰਨਯਕ' ਪੁਸਤਕ ਇਸ਼ੂ ਕਰਵਾ ਕੇ ਮੇਰੇ ਹੱਥ ਦੇਂਦਿਆਂ ਕਿਹਾ—"ਇਸ ਦਾ ਇਕ ਚੈਪਟਰ ਅਨੁਵਾਦ ਕਰਕੇ ਲਿਆਓ।" ਲੈ ਗਿਆ ਅਨੁਵਾਦ ਕਰਕੇ। ਮੇਰੇ

ਹੀ ਹੱਥ ਉਹ ਅਨੁਵਾਦ, ਕਪਾਲ ਕੁੰਡਲਾ ਤੇ ਇਕ ਚਿੱਠੀ ਦੇ ਕੇ ਅੰਮ੍ਰਿਤਾ ਜੀ ਦਾ ਪਤਾ ਦੱਸਿਆ। ਪਹਿਲੀ ਵਾਰੀ ਉਸ ਦਿਨ ਅੰਮ੍ਰਿਤਾ ਜੀ ਨੂੰ ਮਿਲਿਆ ਸਾਂ। ਉਨ੍ਹਾਂ ਨੇ ਅਨੁਵਾਦ ਬਾਰੇ ਆਪਣੀ ਰਾਏ ਲਿਖ ਭੇਜੀ। ਮੈਨੂੰ 'ਆਰਨਯਕ' ਦੇ ਅਨੁਵਾਦ ਦਾ ਹੁਕਮ ਹੋ ਗਿਆ ਸੀ। ਉਹ 'ਬਨਵਾਸੀ' ਦੇ ਨਾਮ ਹੇਠ ਛਪੀ। ਇੰਜ ਇਕ ਤੋਂ ਬਾਅਦ ਇਕ ਸਾਹਿਤ ਅਕਾਦਮੀ ਦੀਆਂ ਪੰਜ ਪੁਸਤਕਾਂ ਦੇ ਅਨੁਵਾਦ ਦਾ ਕੰਮ ਕੀਤਾ। ਮਾਚਵੇ ਜੀ ਮਹਾ ਪ੍ਰਸੰਨ ਹੁੰਦੇ— ਜਦੋਂ ਵੀ ਪੁਸਤਕ ਅਨੁਵਾਦ ਲਈ ਦੇਂਦੇ। ਸ਼ਰਦ ਜੀ ਦੀ ਖੁਸ਼ੀ ਦਾ ਤਾਂ ਕੋਈ ਆਰ-ਪਾਰ ਹੀ ਨਾ ਰਹਿੰਦਾ। ਸਾਹਿਤਕ ਜਗਤ ਵਿਚ ਮੇਰੀ ਨਵੀਂ ਤਰ੍ਹਾਂ ਦੀ ਪਛਾਣ ਹੋ ਰਹੀ ਸੀ। ਮੈਨੂੰ ਇਕ ਵੱਖਰੇ ਢੰਗ ਦੀ ਪ੍ਰਵਾਨਗੀ ਮਿਲ ਰਹੀ ਸੀ...ਤੇ ਇਸ ਪ੍ਰਵਾਨਗੀ ਦੇ ਪਿੱਛੇ ਵਰਦ ਹਸਤ ਸੀ—ਪ੍ਰਭਾਕਰ ਮਾਚਵੇ ਜੀ ਦਾ। ਇਹੋ ਜਿਹੇ ਮਾਚਵੇ ਜੀ ਲਈ—ਜਿਹੜੇ ਹਮੇਸ਼ਾ ਹਰ ਕਿਸੇ ਨੂੰ ਕੁਝ ਦੇ ਕੇ ਖੁਸ਼ ਹੁੰਦੇ ਸਨ—ਦਸ ਤਾਂ ਕੀ, ਹਜ਼ਾਰ ਕਦਮ ਵੀ ਅਰਪਨ ਹੋ ਜਾਣ ਤਾਂ ਕੋਈ ਮਾਅਨੇ ਨਹੀਂ ਰਖਦੇ—ਪਰ ਮੈਂ ਅੰਮ੍ਰਿਤਾ ਜੀ ਵੱਲੋਂ ਦੱਸੀ ਗਿਣਤੀ ਅਨੁਸਾਰ ਦਸ ਕਦਮ ਹੀ ਮਾਚਵੇ ਜੀ ਦੇ ਨਾਮ ਕਰ ਰਿਹਾ ਹਾਂ।

ਮਮਤਾ ਦਾ ਇਹ ਸਿਲਸਿਲਾ ਰੁਕਿਆ ਨਹੀਂ, ਉਹ ਥੋੜ੍ਹਾ ਸਰਕ ਕੇ ਅੰਮ੍ਰਿਤਾ ਪ੍ਰੀਤਮ ਜੀ ਦੇ ਘਰ ਤਕ ਪੁਜ ਗਿਆ ਸੀ। ਵਰ੍ਹਿਆਂ ਦੀ ਔੜ ਤੋਂ ਬਾਅਦ ਜਿਵੇਂ ਅਚਾਨਕ ਸੁਹਾਵਣੀ ਵਰਖਾ ਉਤਰ ਆਈ।

ਅੰਮ੍ਰਿਤਾ ਜੀ ਨਾਲ ਸੰਗਤ ਦੀਆਂ ਘੜੀਆਂ ਲੰਮੀਆਂ ਹੁੰਦੀਆਂ ਗਈਆਂ। ਕਦਮਾਂ ਦੀ ਛਾਪ ਬਰਾਬਰ ਦੀ ਸੀ—ਨਾ ਅੱਗੇ ਨਾ ਪਿੱਛੇ। ਨਾਲ ਨਾਲ ਟੁਰਨਾ। ਉਹ ਮੇਰੀ ਡਿਸਪੈਂਸਰੀ ਪਹੁੰਚ ਜਾਂਦੇ ਇਮਰੋਜ਼ ਹੁਰਾਂ ਨੂੰ ਨਾਲ ਲੈ ਕੇ। ਕਾਰ ਉਨ੍ਹਾਂ ਨੇ ਨਵੀਂ ਨਵੀਂ ਲਈ ਸੀ—ਸਾਹਿਤ ਅਕਾਦਮੀ ਦਾ ਪੁਰਸਕਾਰ ਪ੍ਰਾਪਤ ਕਰਕੇ। ਘੱਟੋ ਘੱਟ ਇਤਵਾਰ ਦੇ ਦਿਨ ਤਾਂ ਮੈਨੂੰ ਲਗਦਾ ਸੀ ਕਿ ਮੇਰੀ ਉਡੀਕ ਹੋ ਰਹੀ ਹੈ। ਇਕੱਠਿਆਂ ਭੋਜਨ ਕਰਨਾ ਹੈ। ਅੰਮ੍ਰਿਤਾ ਜੀ ਬਾਰੇ ਲੇਖ ਮੈਂ ਉਨ੍ਹਾਂ ਨੂੰ ਮਿਲਣ ਤੋਂ ਪਹਿਲਾਂ ਹੀ ਲਿਖ ਚੁੱਕਾ ਸਾਂ। ਬਾਅਦ ਵਿਚ ਵੀ ਲਿਖੇ, ਪਰ ਸਾਂਝ ਲੇਖਾਂ ਦੀ ਹੀ ਨਹੀਂ ਸੀ—ਸਨੇਹ ਕੁਝ ਅਧਿਆਤਮਿਕ ਕਿਸਮ ਦਾ ਸੀ, ਜੋ ਇਕ ਵਾਰੀ ਜਿਉਂ ਸ਼ੁਰੂ ਹੋਇਆ ਫਿਰ ਘਟਿਆ ਨਹੀਂ। ਮੇਰੀ ਝੋਲੀ ਭਰਦੀ ਹੀ ਗਈ—ਭਰਦੀ ਹੀ ਗਈ—ਤੇ ਅੱਜ ਵੀ ਉਵੇਂ ਹੀ ਭਰ ਰਹੀ ਹੈ।

ਜੇ ਦਸ ਕਦਮ ਉਨ੍ਹਾਂ ਸਨੇਹ ਭਰਪੂਰ ਛਿਣਾਂ ਦੇ ਨਾਮ ਕਰ ਦਿਆਂ—ਜੋ ਅੰਮ੍ਰਿਤਾ ਜੀ ਦੀ ਸੰਗਤ ਵਿਚ ਮੈਨੂੰ ਹਾਸਲ ਹੋਏ ਹਨ, ਤਾਂ ਸਮਝਾਂਗਾ ਕਿ ਮੇਰੇ ਕਦਮ ਸਾਰਥਕ ਹਨ—ਮੇਰੀ ਮੰਜ਼ਿਲ ਨਿਸ਼ਕੰਟਿਕ ਹੈ।

ਜ਼ਿੰਦਗੀ ਦੇ ਇਸ ਪੜਾਅ ਉਪਰ ਪਹੁੰਚਦਿਆਂ ਪਹੁੰਚਦਿਆਂ ਬੜਾ ਕੁਝ ਵਾਪਰ ਚੁਕਾ ਸੀ। ਕਾਰਲ ਮਾਰਕਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਸੀ। ਮਹਾਤਮਾ ਗਾਂਧੀ ਨੂੰ ਪੜਚੋਲਿਆ ਘੋਖਿਆ ਸੀ। ਕਮਿਊਨਿਸਟ ਪਾਰਟੀ ਦੀ ਕੁਲਵਕਤੀ ਕਾਰਕੁਨ ਦੇ ਰੂਪ ਵਿਚ ਸੇਵਾ ਕਰ ਚੁੱਕਾ ਸਾਂ। ਪਹਿਲਾਂ 'ਨਵਾਂ ਹਿੰਦੋਸਤਾਨ' ਸਪਤਾਹਕ ਤੇ ਫਿਰ ਰੋਜ਼ਾਨਾ 'ਨਵਾਂ ਹਿੰਦੋਸਤਾਨ'

ਦਾ ਸੰਪਾਦਨ ਵੀ ਕਰ ਚੁੱਕਾ ਸਾਂ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਨੇਹਮਈ ਦ੍ਰਿਸ਼ਟੀ ਵਿਚ ਸਾਂ। ਆਪ ਦੀ ਸਹਾਇਤਾ ਤੇ ਮੁਹੱਬਤ ਮੈਨੂੰ ਉਪਲਬਧ ਸੀ। ਮਾਰਕਸ, ਗਾਂਧੀ, ਵਿਨੋਬਾ, ਰਵਿੰਦਰ ਨਾਥ ਟੈਗੋਰ ਤੇ ਸਤਿਗੁਰੂ ਰਾਮ ਸਿੰਘ—ਮੇਰੇ ਚਿੰਤਨ ਦਾ ਕੇਂਦਰੀ ਬਿੰਦੂ ਸਨ। ਅਜਬ ਸੰਜੋਗ ਹੈ ਨਾ? ਪਰ ਇਹਨਾਂ ਦੇ ਚਿੰਤਨ ਨੇ ਹੀ ਮੈਨੂੰ ਮੇਰੀ ਨਵੀਂ ਪਛਾਣ ਕਰਵਾਈ। ਦੂਜਿਆਂ ਬਾਰੇ ਤਾਂ ਕਹਿ ਨਹੀਂ ਸਕਦਾ, ਪਰ ਮੈਂ ਆਪਣੇ ਸਾਹਮਣੇ ਆਪਣੀ ਇਸ ਪਛਾਣ ਨਾਲ ਜਿਊ ਕੇ ਹੀ ਆਪਣੀ ਸਾਰਥਕਤਾ ਸਮਝੀ ਹੈ। ਮੇਰੇ ਦਸ ਕਦਮ ਚਿੰਤਨ ਦੇ ਉਨ੍ਹਾਂ ਛਿਣਾਂ ਦੇ ਨਾਮ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਨੇ ਮੈਨੂੰ ਇਹਨਾਂ ਮਹਾਪੁਰਖਾਂ ਦੀ ਚੇਤਨਾ ਨਾਲ ਜੋੜਿਆ।

ਏਸੇ ਦੌਰ ਵਿਚ ਸ਼ਾਂਤੀ ਨਿਕੇਤਨ ਵੀ ਗਿਆ ਸਾਂ ਤੇ ਢਾਈ ਮਹੀਨੇ ਓਥੇ ਰਹਿਕੇ ਪਰਤਿਆ ਸਾਂ। ਓਥੇ ਇਕ ਹੋਰ ਮਮਤਾ ਭਰੀ ਆਤਮਾ ਦੇ ਸੰਪਰਕ ਵਿਚ ਆਇਆ। ਸ੍ਰੀ ਐਸ. ਆਰ. ਦਾਸ, ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਬਣ ਕੇ ਗਏ ਸਨ। ਚਾਰ ਕੁ ਦਿਨਾਂ ਪਿੱਛੋਂ ਹੀ ਮੈਂ ਸ਼ਾਂਤੀ ਨਿਕੇਤਨ ਪੁੱਜਾ ਸਾਂ। ਪਹਿਲਾਂ ਆਪ ਪੰਜਾਬ ਹਾਈਕੋਰਟ ਦੇ ਚੀਫ ਜਸਟਿਸ ਰਹੇ ਸਨ ਤੇ ਫਿਰ ਸੁਪਰੀਮ ਕੋਰਟ ਦੇ ਚੀਫ ਜਸਟਿਸ। ਏਸੇ ਅਹੁਦੇ ਤੋਂ ਹੀ ਆਪ ਵਾਈਸ ਚਾਂਸਲਰ ਬਣ ਕੇ ਸ਼ਾਂਤੀ ਨਿਕੇਤਨ ਪਹੁੰਚੇ ਸਨ। ਗੁਰੂਦੇਵ ਰਵਿੰਦਰ ਨਾਥ ਟੈਗੋਰ ਦੇ ਬ੍ਰਹਮਚਰਜ ਆਸ਼ਰਮ ਦੇ ਪਹਿਲੇ ਚਾਰ ਵਿਦਿਆਰਥੀਆਂ ਵਿਚੋਂ ਇਕ, ਸ੍ਰੀ ਐਸ. ਆਰ. ਦਾਸ ਸਨ। ਮੈਂ ਜਿੰਨੇ ਦਿਨ ਸ਼ਾਂਤੀ ਨਿਕੇਤਨ ਵਿਚ ਰਿਹਾ, ਉਨ੍ਹਾਂ ਦੇ ਸਨੇਹ ਦਾ ਪਾਤਰ ਬਣਿਆ ਰਿਹਾ। ਸਵੇਰ ਦੀ ਪ੍ਰਾਰਥਨਾ ਵਿਚ ਜਾਣ ਲਈ ਉਹ ਮੈਨੂੰ ਰਾਹ ਵਿਚ ਖਲੋ ਕੇ ਉਡੀਕਦੇ। ਕੋਈ ਵਿਸ਼ੇਸ਼ ਮਹਿਮਾਨ ਆ ਜਾਵੇ ਤੇ ਯੂਨੀਵਰਸਿਟੀ ਵਿਚ ਉਸਦਾ ਮਾਨ ਸਨਮਾਨ ਜਾਂ ਭਾਸ਼ਣ ਹੋਵੇ ਤਾਂ ਮੈਨੂੰ ਉਚੇਚਾ ਬੁਲਵਾਉਂਦੇ। ਕੋਈ ਪਿਕਨਿਕ ਪ੍ਰੋਗਰਾਮ ਹੋਵੇ ਤਾਂ ਮੈਨੂੰ ਨਾਲ ਲਿਜਾਣਾ ਉਨ੍ਹਾਂ ਨੂੰ ਜ਼ਰੂਰੀ ਲਗਦਾ। ਘਰ ਬੁਲਾਉਂਦੇ, ਖਵਾਉਂਦੇ ਪਿਆਉਂਦੇ ਤੇ ਪੰਜਾਬ ਦੀਆਂ ਮਕਈ ਦੀਆਂ ਰੋਟੀਆਂ ਤੇ ਸਰ੍ਹੋਂ ਦੇ ਸਾਗ ਨੂੰ ਯਾਦ ਕਰਦੇ। ਗੁਰੂਦੇਵ ਦੀ ਸਿਮ੍ਰਤੀ ਕਾਰਨ ਤਾਂ ਹੈ ਈ ਸੀ, ਪਰ ਸਮਝਦਾ ਹਾਂ ਕਿ ਸ੍ਰੀ ਸੁਧੀ ਰੰਜਨ ਦਾਸ ਕਾਰਨ ਵੀ— ਸ਼ਾਂਤੀ ਨਿਕੇਤਨ ਹੀ ਉਹ ਪਹਿਲਾ ਆਸ਼ਰਮ ਸੀ, ਜਿਸ ਨਾਲ ਮੈਨੂੰ ਜਨਮ ਜਨਮ ਦੀ ਸਾਂਝ ਪ੍ਰਤੀਤ ਹੁੰਦੀ। ਅਗਲੇ ਦਸ ਕਦਮ ਮੈਂ ਸ਼ਾਂਤੀ ਨਿਕੇਤਨ ਵਿਚ ਬਿਤਾਏ ਉਹਨਾਂ ਛਿਣਾਂ ਦੇ ਨਾਮ ਕਰਨਾ ਚਾਹਾਂਗਾ—ਜਿਹੜੇ ਛਿਣ ਸ੍ਰੀ ਸੁਧੀ ਰੰਜਨ ਦਾਸ ਦੀ ਸੰਗਤ ਵਿਚ ਬਿਤਾਏ।

ਫਿਰ ਆਏ ਮੇਰੀ ਚੇਤਨਾ ਵਿਚ ਸਵਾਮੀ ਵਿਵੇਕਾ ਨੰਦ, ਸ੍ਰੀ ਰਾਮ ਕ੍ਰਿਸ਼ਨ ਪਰਮਹੰਸ। ਇਨ੍ਹਾਂ ਨੂੰ ਤੇ ਇਹਨਾਂ ਬਾਰੇ ਪੜ੍ਹਦਿਆਂ ਪੜ੍ਹਦਿਆਂ, ਮਨ ਮਸਤਕ ਦੇ ਕੁਝ ਹੋਰ ਕੋਨੇ ਰੌਸ਼ਨ ਹੋ ਉਠੇ। ਸਵਾਮੀ ਵਿਵੇਕਾਨੰਦ ਦਾ ਰਾਜਯੋਗ ਪੜ੍ਹਿਆ ਤਾਂ ਨਵੇਂ ਸਿਰੇ ਸਭ ਕੁਝ ਬਦਲਣ ਲੱਗਾ। ਪ੍ਰਾਣਾਯਾਮ ਸ਼ੁਰੂ ਹੋ ਗਿਆ—ਤਿੰਨ ਘੰਟੇ ਰੋਜ਼। ਪ੍ਰਾਪਤੀਆਂ ਵੀ ਅਨੋਖੀਆਂ ਹੋਣ ਲੱਗੀਆਂ। ਏਨੇ ਨੂੰ ਆਚਾਰੀਆ ਰਜਨੀਸ਼ ਆ ਪਹੁੰਚੇ। ਉਨ੍ਹਾਂ ਦੀ ਆਮਦ ਨਾਲ ਇੰਜ ਲੱਗਾ ਕਿ ਉਹ ਮੇਰੀ ਹੀ ਸੋਚ ਨੂੰ ਸ਼ਬਦ ਦੇ ਰਹੇ ਨੇ। ਪਹਿਲਾਂ ਲਗਦਾ ਉਹ ਮੇਰੇ ਨਾਲ

ਨਾਲ ਟੁਰ ਰਹੇ ਨੇ। ਫਿਰ ਇਕ ਦਿਨ ਵੇਖਿਆ ਉਹ ਮੇਰੇ ਅੱਗੇ ਨੇ ਤੇ ਮੈਂ ਉਨ੍ਹਾਂ ਦੇ ਨਕਸ਼ੇ ਪਾ ਤੇ ਚਲ ਰਿਹਾ ਹਾਂ ਮੈਂ ਸਾਧਨਾ ਦਾ ਢੰਗ ਬਦਲਿਆ। ਜਿਵੇਂ ਰਜਨੀਸ਼ ਲਿਖਦੇ ਸਨ—ਓਵੇਂ ਸ਼ੁਰੂ ਹੋ ਗਿਆ। ਲੰਮਾ ਸਮਾਂ—ਨਹੀਂ, ਥੋੜ੍ਹੇ ਸਮੇਂ ਵਿਚ ਪ੍ਰਾਪਤੀ—ਉਦੇਸ਼ ਸੀ। ਬਾਜ਼ੀ ਲਗਾ ਦਿੱਤੀ ਜੀਵਨ ਦੀ—ਜਿਵੇਂ ਰਜਨੀਸ਼ ਨੇ ਲਿਖਿਆ ਸੀ। ਪ੍ਰਾਪਤੀ ਵੀ ਹੋਈ—ਪਰ ਸਰੀਰ ਵਿਚ ਭਾਰੀ ਗੜਬੜ ਹੋ ਗਈ। ਭਾਰੀ ਕਸ਼ਟ ਦਾ ਸਾਹਮਣਾ ਕਰਨਾ ਪੈ ਗਿਆ। ਚਿੰਤਨ ਵਿਚ ਵੀ ਕੁਝ ਵਿਰੋਧਾਭਾਸ ਲੱਗਾ। ਲੋੜ ਭਾਸੀ ਇਕ ਯੋਗ ਮਾਰਗੀ ਗੁਰੂ ਦੀ। ਤੇ ਮੈਂ ਰਜਨੀਸ਼ ਭਗਵਾਨ (ਬਾਅਦ ਦੇ ਓਸ਼ੋ) ਕੋਲੋਂ ਵਿਦਾ ਲੈ ਲਈ। ਰਜਨੀਸ਼ ਅੱਜ ਵੀ ਮੇਰੇ ਚਿੰਤਨ ਦਾ ਹਿੱਸਾ ਹਨ—ਅੱਜ ਵੀ ਉਨ੍ਹਾਂ ਦੇ ਪ੍ਰਵਚਨ ਮੇਰੇ ਲਈ ਚੁੰਬਕ ਵਾਂਗ ਹਨ। ਰਜਨੀਸ਼ ਨੇ ਮੇਰੇ ਮਸਤਕ ਦੇ ਕਈ ਬੰਦ ਦਰਵਾਜ਼ੇ ਖੋਹਲੇ ਹਨ—ਇਸ ਲਈ ਉਨ੍ਹਾਂ ਕਦਮਾਂ ਦੀ ਪੈੜ ਨੂੰ ਜੋ ਮੈਂ ਰਜਨੀਸ਼ ਭਗਵਾਨ ਦੇ ਨਾਲ ਟੁਰ ਕੇ ਬਣਾਈ—ਤੇ ਰਜਨੀਸ਼ ਭਗਵਾਨ ਦੇ ਕਦਮਾਂ ਦੀ ਪੈੜ ਉਪਰ ਚਲ ਕੇ ਬਣਾਈ—ਦਸ ਕਦਮ ਅਰਪਨ ਕਰਦਾ ਹਾਂ।

ਤੇ ਇਕ ਦਿਨ ਦੱਸੇ ਦਸਾਇਆਂ—ਟੁਰ ਕੇ ਹਰਦਵਾਰ ਪਹੁੰਚ ਗਿਆ। ਸਵਾਮੀ ਮ੍ਰਿਤਯੁੰਜਯ ਦੇ ਦਰਸ਼ਨ ਕੀਤੇ। ਮੇਰੀ ਪਹਿਲੀ ਜਿਗਿਆਸਾ ਸੀ—" ਸ੍ਰੀ ਅਰਵਿੰਦ (ਅਰਵਿੰਦ ਘੋਸ਼) ਦਾ ਲਿਖਿਆ ਸਾਹਿਤ ਪੜ੍ਹਦਾ ਹਾਂ—ਸਮਝ ਨਹੀਂ ਆਉਂਦਾ। ਸੁਣਿਆ ਹੈ ਕਿ ਆਪ ਸਮਝਣ ਵਿਚ ਮਦਦ ਕਰ ਸਕਦੇ ਓ।"

ਸਵਾਮੀ ਜੀ ਦਾ ਉੱਤਰ ਸੀ—"ਸ੍ਰੀ ਅਰਵਿੰਦ ਨੂੰ ਸਮਝਣ ਲਈ ਪਹਿਲਾਂ ਸਾਧਨਾ ਕਰਨੀ ਪੈਂਦੀ ਏ। ਉਂਜ ਉਨ੍ਹਾਂ ਦੀ ਸਮਝ ਨਹੀਂ ਆ ਸਕਦੀ।"

"ਤਾਂ ਫਿਰ ਕਰਵਾਓ ਸਾਧਨਾ।"

ਅਤੇ ਥੋੜ੍ਹੀ ਬਹੁਤ ਨਾਂਹ-ਨੁੱਕਰ ਤੋਂ ਬਾਅਦ ਉਨ੍ਹਾਂ ਨੇ ਵੇਖਿਆ ਕਿ ਮੈਂ ਖਹਿੜਾ ਛੱਡਣ ਵਾਲਾ ਨਹੀਂ, ਤਾਂ ਰਾਜ਼ੀ ਹੋ ਗਏ। ਉਨ੍ਹਾਂ ਨੇ ਮੇਰੀ ਪਿਛਲੀ ਸਾਧਨਾ ਦੀਆਂ ਸਾਰੀਆਂ ਵਿਧੀਆਂ ਰੁਕਵਾ ਦਿੱਤੀਆਂ ਤੇ ਆਪਣੇ ਢੰਗ ਦੀ ਨਵੀਂ ਵਿਧੀ ਦਿੱਤੀ। ਪਰੀਣਾਮ ਵੀ ਤੁਰੰਤ ਹੀ ਆਉਣੇ ਸ਼ੁਰੂ ਹੋ ਗਏ—ਇਸ ਕਰਕੇ ਮੈਂ ਅੰਤਰਮਨ ਨਾਲ ਲਗਾਤਾਰ ਉਨ੍ਹਾਂ ਦੇ ਪ੍ਰਤੀ ਅਨੁਰਕਤ ਹੁੰਦਾ ਚਲਾ ਗਿਆ।

ਸਵਾਮੀ ਜੀ ਨਾਲ ਮੇਰੇ ਨਿੱਤ ਵਧਦੇ ਪਿਆਰ ਦੇ ਕੁਝ ਵਿਸ਼ੇਸ਼ ਕਾਰਨ ਸਨ। ਉਨ੍ਹਾਂ ਦੀ ਲੰਮੀ ਸਾਧਨਾ, ਅਧਿਆਤਮ ਬਿਰਤੀ, ਫੱਕੜਪੁਣਾ, ਸ਼ਾਸਤਰ ਦਾ ਭਰਪੂਰ ਗਿਆਨ, ਆਪਣੇ ਗੁਰੂ ਦੇ ਪ੍ਰਤੀ ਓੜਕਾਂ ਦੀ ਭਗਤੀ, ਮਨ ਦੀ ਉਦਾਰਤਾ ਤੇ ਆਪਣੇ ਸ਼ਿਸ਼ਾਂ ਦੇ ਪ੍ਰਤੀ ਅਸੀਮ ਪਿਆਰ, ਉਹਨਾਂ ਨੂੰ ਸਿਖਾਣ ਦੀ ਜ਼ਬਰਦਸਤ ਚਾਹ—ਜਿਸ ਲਈ ਉਹ ਸਾਨੂੰ ਸਾਰਿਆਂ ਨੂੰ ਸਾਡੀ ਵਿਅਕਤੀਗਤ ਸਮਝ ਅਨੁਸਾਰ ਦੂਜੇ ਸਾਧੂਆਂ ਕੋਲ ਭੇਜਦੇ, ਤੇ ਉਹਨਾਂ ਕੋਲੋਂ ਕੁਝ ਨਾ ਕੁਝ ਸਿਖਣ ਲਈ ਪ੍ਰੇਰਦੇ। ਇਸ ਤੋਂ ਇਲਾਵਾ ਸੀ ਉਨ੍ਹਾਂ ਦੀ ਵਿਗਿਆਨਕ ਦ੍ਰਿਸ਼ਟੀ। ਪਾਖੰਡਾਂ-ਚਮਤਕਾਰਾਂ ਦੇ ਪ੍ਰਤੀ ਉਹ ਸਾਨੂੰ (ਖ਼ਾਸ ਕਰਕੇ ਮੈਨੂੰ) ਸੁਚੇਤ ਕਰਦੇ ਤੇ ਉਨ੍ਹਾਂ ਪਾਖੰਡਾਂ ਚਮਤਕਾਰਾਂ ਦੇ ਪਿੱਛੇ ਛੁਪੇ ਤਰੀਕਿਆਂ ਬਾਰੇ ਦੱਸਦੇ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਅਧਿਆਤਮਕ

ਸਾਧਨਾ ਤੇ ਭੌਤਿਕ ਵਿਗਿਆਨ ਕਿਸੇ ਨਾ ਕਿਸੇ ਥਾਂ ਜਾ ਕੇ ਇਕ ਹੋ ਜਾਂਦੇ ਹਨ। ਉਹਨਾਂ ਨੇ ਆਪਣੇ ਪੂਜਾ ਵਾਲੇ ਆਸਣ ਦੇ ਸਾਹਮਣੇ ਆਪਣੇ ਗੁਰੂ ਦੀ ਤਸਵੀਰ ਦੇ ਨਾਲ ਹੀ ਕਾਰਲ ਮਾਰਕਸ ਤੇ ਲੈਨਿਨ ਦੀਆਂ ਤਸਵੀਰਾਂ ਵੀ ਰਖੀਆਂ ਹੋਈਆਂ ਸਨ। ਪੁੱਛਣ ਤੇ ਦੱਸਦੇ ਕਿ ਇਨ੍ਹਾਂ ਨੇ ਜੋ ਦ੍ਰਿਸ਼ਟੀ ਤੇ ਵਿਚਾਰ ਦਿੱਤੇ ਨੇ ਉਨ੍ਹਾਂ ਨਾਲ ਜਗਤ ਵਿਚ ਉਹੋ ਤਬਦੀਲੀਆਂ ਆਉਣਗੀਆਂ—ਜੋ ਅਸੀਂ ਅਧਿਆਤਮਕ ਸਾਧਨਾਂ ਨਾਲ ਲਿਆਉਣਾ ਚਾਹੁੰਦੇ ਹਾਂ। ਮੈਨੂੰ ਉਨ੍ਹਾਂ ਦੀ ਸਭ ਤੋਂ ਵਧ ਚੰਗੀ ਲੱਗਣ ਵਾਲੀ ਗੱਲ ਇਹ ਸੀ ਕਿ ਉਨ੍ਹਾਂ ਵੱਲੋਂ ਸਾਨੂੰ ਸੋਚਣ-ਵਿਚਾਰਨ ਤੇ ਕਾਰਜ ਖੇਤਰ ਚੁਣਨ ਦੀ ਖੁੱਲ੍ਹ ਸੀ। ਪਿਆਰ ਉਹ ਏਨਾ ਸਾਰਾ ਕਰਦੇ ਸਨ ਕਿ ਮਹੀਨੇ ਵਿਚ ਇਕ ਦੋ ਵਾਰੀ ਜੇ ਹਰਦਵਾਰ ਨਹੀਂ ਸਾਂ ਜਾਂਦਾ ਤਾਂ ਕੁਝ ਗਵਾਚਾ ਗਵਾਚਾ ਜਿਹਾ ਲੱਗਦਾ ਸੀ। ਜਦੋਂ ਕਦੇ ਦਿੱਲੀ ਮੇਰੇ ਘਰ ਆਉਂਦੇ ਤਾਂ ਇਕਾਂਤ ਵਿਚ ਏਨਾ ਲੰਮਾ ਵਾਰਤਾਲਾਪ ਚੱਲਦਾ ਕਿ ਚਾਰ ਪੰਜ ਘੰਟੇ ਸੌਣ ਦੇ ਟਾਈਮ ਨੂੰ ਛੱਡ ਕੇ ਚੌਵੀ ਚੌਵੀ ਘੰਟੇ ਏਸੇ ਲੇਖੇ ਲੱਗ ਜਾਂਦੇ।

ਗੱਲਾਂ ਗੱਲਾਂ ਵਿਚ ਹੀ ਸਵਾਮੀ ਜੀ ਨੂੰ ਇਸ ਗੱਲ ਦਾ ਪੂਰਾ ਅੰਦਾਜ਼ਾ ਹੋ ਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੈਸਾ ਭਰਪੂਰ ਪਿਆਰ ਮੈਨੂੰ ਉਪਲੱਬਧ ਰਿਹਾ ਹੈ ਤੇ ਮੈਂ ਵੀ ਕਿਵੇਂ, ਕੇਵਲ ਉਨ੍ਹਾਂ ਦੀ ਅੰਤਰ-ਆਤਮਾ ਨਾਲ ਆਪਣੇ ਆਪ ਨੂੰ ਜੋੜੀ ਰਖਣ ਦਾ ਜਤਨ ਕਰਦਾ ਰਿਹਾ ਸਾਂ। ਉਨ੍ਹਾਂ ਦਿਨਾਂ ਵਿਚ ਕੁਝ ਅਨਚਾਹੇ ਕਾਰਨਾਂ ਕਰਕੇ ਸਰੀਰੋਂ ਮੈਂ ਆਪਣੇ ਆਪ ਨੂੰ ਉਨ੍ਹਾਂ ਤੋਂ ਦੂਰ ਰਖ ਰਿਹਾ ਸਾਂ। ਸਵਾਮੀ ਜੀ ਨੇ ਮੈਨੂੰ ਮੇਰੇ ਇਸ ਅੰਦਰਲੇ ਸੱਤਿ ਤੋਂ ਜਾਣੂ ਕਰਵਾਇਆ ਤੇ ਪ੍ਰੇਰਨਾ ਦਿੱਤੀ—ਕਿ ਉਸ ਪਿਆਰ ਨੂੰ ਘਟਣ ਨਾ ਦਿਆਂ—ਸਤਿਗੁਰੂ ਜੀ ਨੂੰ ਮਿਲਦਾ ਰਹਾਂ—ਨਹੀਂ ਤਾਂ ਸਾਧਨਾ ਵਿਚ ਵਿਘਨ ਆਏਗਾ।

ਗੱਲ ਉਨ੍ਹਾਂ ਦੀ ਸੱਚ ਹੀ ਸੀ। ਪ੍ਰੇਰਨਾ ਉਨ੍ਹਾਂ ਦੀ ਹੁਕਮ ਵਰਗੀ ਸੀ—ਸੋ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਨਵੇਂ ਸਿਰੇ ਸੋਚਿਆ। ਉਸ ਸੋਚ ਵਿਚੋਂ ਉਨ੍ਹਾਂ ਦੀ ਜੋ ਸ਼ਖ਼ਸੀਅਤ ਉਭਰੀ—ਉਹ ਸ਼ਖ਼ਸੀਅਤ ਅਸਾਧਾਰਨ ਸੀ। ਪਿਛਲੇ ਕਈ ਸਾਲਾਂ ਦੇ ਮੇਲ ਮਿਲਾਪ ਦੀਆਂ ਜੋ ਤਸਵੀਰਾਂ ਉਭਰੀਆਂ—ਉਹ ਅਨੋਖੀਆਂ ਸਨ। ਬੜੀਆਂ ਔਖੀਆਂ ਮਾਨਸਿਕ ਸਥਿਤੀਆਂ ਵਿਚ ਉਨ੍ਹਾਂ ਵੱਲੋਂ ਬੇਲੌਸ ਪਿਆਰ ਦਾ ਹੁੰਗਾਰਾ ਸੀ। ਮੇਰੇ ਅਤਿ ਉਦਾਸ ਛਿਨਾਂ ਵਿਚ ਸਭ ਜ਼ਰੂਰੀ ਕੰਮ ਛਡ ਕੇ ਮੇਰੇ ਕੋਲ ਆਣ ਕੇ ਆਪਣੇ ਸੰਗ ਸਾਥ ਦਾ ਯਕੀਨ ਦਿਵਾ ਜਾਣਾ। ਮੇਰੇ ਸਿਆਸੀ, ਸਭਿਆਚਾਰਕ ਤੇ ਸਮਾਜਕ ਦ੍ਰਿਸ਼ਟੀਕੋਣ, ਮੇਰੇ ਹੀ ਢੰਗ ਨਾਲ ਮੇਰੇ ਵੱਲੋਂ ਲਿਖਣ ਨੂੰ ਪਰਵਾਨਗੀ ਦੇਣੀ ਤੇ ਮੇਰੇ ਆਤਮ ਵਿਸ਼ਵਾਸ ਨੂੰ ਆਪਣੇ ਸੰਗ ਸਾਥ ਨਾਲ ਹੋਰ ਪੱਕਿਆਂ ਕਰਨਾ। ਉਨ੍ਹਾਂ ਵੱਲੋਂ ਮਿਲਣ ਵਾਲੀ ਮੁਹੱਬਤ ਐਸੀ—ਕਿ ਜਿਸ ਦੇ ਬਦਲੇ ਵਿਚ ਕੁਝ ਵੀ ਨਾ ਚਾਹੁਣਾ। ਮੇਰੀ ਆਪਣੀ ਹੀ ਸੋਚ ਕਾਰਨ ਮੇਰੇ ਵੱਲੋਂ ਉਨ੍ਹਾਂ ਤੋਂ ਦੂਰੀ ਬਣਾ ਲੈਣ ਤੇ ਵੀ ਉਨ੍ਹਾਂ ਵੱਲੋਂ ਮਿਲਦੇ ਪਿਆਰ ਵਿਚ ਫ਼ਰਕ ਨਾ ਆਉਣਾ ਤੇ ਸਦਾ ਸਨੇਹੀ ਬਣੇ ਰਹਿਣਾ। ਹਰ ਸਮੇਂ ਇਹੋ ਸੋਚਣਾ ਕਿ ਮੈਨੂੰ ਮੇਰੇ ਜੀਵਨ ਦੀ ਸਾਰਥਕਤਾ ਦਾ ਭਰਪੂਰ ਅਹਿਸਾਸ ਹੁੰਦਾ ਰਹੇ।

ਸਵਾਮੀ ਜੀ ਦੀ ਪ੍ਰੇਰਨਾ ਨਾਲ ਮੈਨੂੰ ਮੇਰਾ ਖੁੱਸਦਾ ਜਾਂਦਾ ਪ੍ਰੇਮ ਧਨ ਵਾਪਸ ਮਿਲ ਗਿਆ। ਮੈਂ ਸਤਿਗੁਰੂ ਜੀ ਨੂੰ ਫਿਰ ਤੋਂ ਮਿਲਿਆਂ, ਫਿਰ ਤੋਂ ਖ਼ੁਸ਼ੀਆਂ ਤੇ ਆਨੰਦ ਦੀ ਪ੍ਰਾਪਤੀ ਹੋਈ।

ਸਵਾਮੀ ਜੀ, ਕੁਝ ਸਾਲਾਂ ਬਾਅਦ ਹੀ ਚਲੇ ਗਏ। ਪਰਮਾਤਮਾ ਦੀ ਵਿਆਪਕ ਜੋਤ ਵਿਚ ਜੋਤ ਜਾ ਰਲੀ। ਮੈਨੂੰ ਜਾਪਿਆ ਜਿਵੇਂ ਉਹ ਮੈਨੂੰ ਫਿਰ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਵਾਲੇ ਕਰ ਗਏ ਹਨ।

ਸ਼ਾਇਦ ਇਹੋ ਕਾਰਨ ਸੀ—ਕਿ ਜਦੋਂ ਦਿਲ ਉਪਰ ਹਮਲੇ ਦਾ ਸ਼ਿਕਾਰ ਹੋਇਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਘਰ ਆਣ ਕੇ ਇਹ ਆਖਿਆ—ਕਿ "ਅਜੇ ਨਹੀਂ ਜਾਣ ਦੇਣਾ, ਅਜੇ ਤੁਹਾਡੀ ਲੋੜ ਹੈ" ਤਾਂ ਮੇਰੀ ਅਰਧਚੇਤਨ ਅਵਸਥਾ ਵਿਚ—ਮੇਰੇ ਅਵਚੇਤਨ ਮਨ ਨੇ ਹੁੰਗਾਰਾ ਦੇਂਦਿਆਂ ਆਖਿਆ ਸੀ—"ਆਪ ਦੀ ਹੀ ਅਮਾਨਤ ਹਾਂ।"

ਫਿਰ ਕੁਝ ਸਮੇਂ ਵਿਚ ਹੋਲੀ ਹੋਲੀ ਮੁੜਦੀ ਚੇਤਨਾ ਵਿਚ ਧਿਆਨ ਨਾਲ ਵੇਖਿਆ—ਉਹ ਹੁੰਗਾਰਾ ਸਹੀ ਹੀ ਸੀ। ਕਿਉਂਕਿ ਪੂਰੇ ਜੀਵਨ ਵਿਚ ਆਪਣੇ ਨਿੱਜੀ ਜੀਵਨ ਦੇ ਪ੍ਰਤੀ ਤਾਂ ਪੂਰੀ ਤਰ੍ਹਾਂ ਉਦਾਸੀਨ ਹੀ ਰਿਹਾ ਹਾਂ। ਕਿਸੇ ਨਾ ਕਿਸੇ ਰੂਪ ਵਿਚ ਇਹ ਜੀਵਨ ਲੋਕ ਮੁਖੀ—ਜੋ ਲੁਕਾਈ ਨੂੰ ਹੀ ਅਰਪਿਤ ਰਿਹਾ ਹੈ। ਆਪਣੇ ਲਈ ਚਾਹਿਆ ਹੈ ਤਾਂ ਭੋਰਾ ਕੁ ਪਿਆਰ, ਅਤੇ ਉਹ ਪਿਆਰ ਮੈਨੂੰ ਉਨ੍ਹਾਂ ਸ਼ਖ਼ਸੀਅਤਾਂ ਕੋਲੋਂ ਮਿਲਿਆ ਹੈ—ਜਿਨ੍ਹਾਂ ਦੇ ਕੋਲੋਂ ਦੀ ਲੰਘਣਾ ਵੀ ਕਿਸੇ ਲਈ ਖੁਸ਼ਕਿਸਮਤੀ ਵਰਗਾ ਹੋ ਸਕਦਾ ਹੈ।

ਸੋ ਜਿਨਾਂ ਜੀਵਿਆ ਹਾਂ—ਉਸ ਬਾਰੇ ਸ਼ਿਕਾਇਤ ਨਹੀਂ, ਪ੍ਰਸੰਨਤਾ ਹੈ। ਜੋ ਪਾਇਆ ਹੈ—ਉਹ ਮੇਰੀ ਝੋਲੀ ਤੋਂ ਵੱਧ ਹੈ। ਜੋ ਅਰਧ ਚੇਤਨ ਅਵਸਥਾ ਵਿਚ ਅਵਚੇਤਨ ਮਨ ਨੇ ਆਖਿਆ ਸੀ—ਉਸ ਦੀ ਜ਼ਿੰਮੇਵਾਰੀ ਦਾ ਅਹਿਸਾਸ ਹੈ—ਇਸ ਲਈ ਆਖਣਾ ਚਾਹੁੰਦਾ ਹਾਂ—ਕਿ ਬਾਕੀ ਦੇ ਸਾਰੇ ਕਦਮ ਸਵਾਮੀ ਮ੍ਰਿਤਯੁੰਜਯ ਜੀ ਦੇ ਨਕਸ਼ੇ ਪਾ ਤੇ ਚਲਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਦਮਾਂ ਨੂੰ ਅਰਪਣ ਹਨ। ਉਨ੍ਹਾਂ ਦੇ ਇਹ ਕਦਮ, ਸਭ ਲੋਕਾਈ ਦੇ ਕਲਿਆਣ ਲਈ ਹਨ—ਇਸ ਲਈ ਮੇਰੇ ਕਦਮ ਵੀ ਉਨ੍ਹਾਂ ਦੇ ਨਕਸ਼ੇ ਪਾ ਤੇ ਚਲਦਿਆਂ ਸਾਰੀ ਲੋਕਾਈ ਦੇ ਕਲਿਆਣ ਲਈ ਅਰਪਤ ਰਹਿਣ ਦੀ ਜ਼ਮਾਨਤ ਹਨ।

●



## ਅਮਰ ਭਾਰਤੀ

1 ਅਕਤੂਬਰ 1926 ਨੂੰ ਪਿੰਡ 'ਲੋਪੋਕੇ' ਜ਼ਿਲਾ ਲਾਇਲਪੁਰ—ਅਜ ਕਲ੍ਹ ਪਾਕਿਸਤਾਨੀ ਪੰਜਾਬ—ਵਿਚ ਜਨਮ।

ਨੰਗੇ ਪੈਰੀਂ ਟੁਰਦਿਆਂ ਬਚਪਨ ਗੁਜ਼ਰਿਆ। ਜਵਾਨੀ ਵਿਚ ਪੈਰ ਧਰਦਿਆਂ ਹੀ ਸੜਕਾਂ-ਪਗਡੰਡੀਆਂ ਨੇ ਆਪਣੇ ਕੱਜਨ ਲਾਹ ਦਿੱਤੇ ਤੇ ਸੈਨਤਾਂ ਨਾਲ ਆਪਣੀਆਂ ਅਨੰਤ ਦੂਰੀਆਂ ਵੱਲ ਖਿੱਚ ਲਿਆ।

ਘਾਟੀਆਂ ਦੀ ਗੋਦੀ ਵਿਚ ਸੁਸਤਾਇਆ ਤੇ ਪਰਬਤ ਚੋਟੀਆਂ ਦੇ ਗਲੀਂ ਲਗ ਲਗ ਨਿਹੁੰ-ਨਿਹੋਰੇ ਕੀਤੇ ਸੁਣੇ। ਝਰਨਿਆਂ-ਆਬਸ਼ਾਰਾਂ ਨੇ ਇਲਾਹੀ ਨਾਦ ਸੁਣਾਇਆ ਤੇ ਉਸ ਅਨਡਿਠੇ ਦੇ ਦੀਦਾਰ ਵੀ ਕਿਸੇ ਕਿਸੇ ਵੇਲੇ ਕਰਵਾ ਦਿੱਤੇ ਜਿਸ ਦੀ ਜੁਸਤਜੂ ਵਿਚ ਏਡੇ ਪੈਂਡੇ ਝਾਕਣੇ ਪੈ ਰਹੇ ਸਨ।

ਸੰਗਤ ਕੀਤੀ ਸਿਆਸਤਦਾਨਾਂ ਦੀ ਤੇ ਸਿਆਸਤ ਦੀ, ਸਾਹਿਤਕਾਰਾਂ ਦੀ ਤੇ ਸਾਹਿਤ ਦੀ, ਸਾਧਾਂ-ਸੰਤਾਂ ਦੀ ਤੇ ਚਿੰਤਕਾਂ-ਦਾਰਸ਼ਨਿਕਾਂ ਦੀ। ਡੇਰੇ ਵੇਖੇ ਤੇ ਆਸ਼ਰਮ ਪੇਖੇ ਸਭਨਾਂ ਨੇ 'ਹਾਂ ਜੀ' 'ਹਾਂ ਜੀ' ਕਿਹਾ।

ਇਸ ਅਨੰਤ ਦੇ ਸਫ਼ਰ ਵਿਚ ਕਿਤਾਬਾਂ ਨੇ, ਸਾਹਿਤ ਨੇ ਹੁੰਗਾਰਾ ਭਰਿਆ। ਆਪ ਲਿਖਿਆ ਤੇ ਬੰਕਿਮ ਚੈਟਰਜੀ, ਰਵਿੰਦਰ ਨਾਥ ਟੈਗੋਰ, ਵਿਭੂਤੀ ਭੂਸ਼ਣ ਬੰਧੋਪਾਧਿਆਏ, ਤਾਰਾ ਸ਼ੰਕਰ ਬੰਧੋਪਾਧਿਆਏ ਆਦਿ ਨੂੰ ਬੰਗਲਾ ਤੋਂ ਪੰਜਾਬੀ ਵਿਚ ਉਲਥਾਇਆ। ਬੰਗਾਲੀ, ਪੰਜਾਬੀ ਤੇ ਰਾਸ਼ਟਰੀ ਸਾਹਿਤ-ਸੰਸਥਾਵਾਂ ਨੇ ਸਨਮਾਨਾਂ-ਪੁਰਸਕਾਰਾਂ ਰਾਹੀਂ ਆਪਣੀ ਸਾਂਝ ਜਤਾਈ ਹੈ।

